ਗਿਆਨ-ਵਿਗਿਆਨ ਅਤੇ ਚਿੰਤਨ ਦੀ ਅਵਾਜ਼

# ਤਰਕਸ਼ੀਲ

ਜਨਵਰੀ-ਫਰਵਰੀ 2005




ਕਤਲ ਦੇ ਦੋਸ਼ ਵਿੱਚ ਵੱਡੇ ਧਰਮਗੁਰੂ ਨੂੰ ਗ੍ਰਿਫਤਾਰ ਕਰਕੇ ਲਿਜਾਂਦੀ ਪੁਲੀਸ

* ਫੋਟੋ : ਆਊਟਲੁੱਕ

10/-

ਅੰਦਰ ਪੜੋ :-

- ਧਰਮ ਗੁਰੂ ਨੇ ਦੋ ਕਰੋੜ ਦੇ ਕੇ ਕਤਲ ਕਰਵਾਇਆ
- ਬੁਰਾਈ ਦਾ ਅਸਲੀ ਪ੍ਰਤੀਕ ਕੌਣ – ਰਾਮ ਜਾਂ ਰਾਵਣ
- ਵਿਗਿਆਨ ਦਾ ਮਹਾਨ ਸ਼ਹੀਦ – ਬਰੂਨੋ
- ਇੰਟਰਨੈੱਟ ਰਾਹੀਂ ਉਪਜੇ ਖਤਰੇ
- ਭਾਰਤੀ ਫੌਜ ਅਤੇ ਫੌਜੀ ਦੀ ਰੂਹ
- ਮੱਧ-ਯੁਗੀ ਦੌਰ ਅੰਦਰ ਵਿਗਿਆਨ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature .......................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਨਵਾਂ ਵਰ੍ਹਾ

ਅੰਮ੍ਰਿਤ ਰਿਸ਼ੀ

ਮੈਂ ਵੀ
ਸੰਜੋਏ ਸੀ
ਕੁਝ ਸੰਧੂਰੀ ਸੁਪਨੇ
ਮੇਰੀਆਂ ਵੀ ਸੀ
ਕੁਝ ਇਛਾਂਵਾਂ,
ਉਮੀਦ ਸੀ ਮੈਨੂੰ
ਕਿ
ਨਵੇਂ ਸਾਲ ਦੀ ਆਮਦ ਤੇ
ਬਦਲਣਗੇ ਹਾਲਾਤ।
ਪਰ
ਵਹਿਣ ਤਾਂ
ਉਂਝ ਹੀ ਵਹਿੰਦੇ ਰਹੇ,
ਇਸ ਵਰ੍ਹੇ ਵੀ
ਘਟੀਆਂ ਨਹੀਂ
ਕਿਸਾਨਾਂ ਦੀਆਂ ਖੁਦਕੁਸ਼ੀਆਂ,
ਇਸ ਵਰ੍ਹੇ ਵੀ
ਠੰਡੇ ਹੀ ਰਹੇ
ਮਜਦੂਰਾਂ ਦੇ ਚੁੱਲ੍ਹੇ,
ਨਹੀਂ ਗਿਆ
ਮਜ਼ਦੂਰ ਬੱਚਾ
ਸਕੂਲ ਪੜ੍ਹਨੇ,
ਇੱਥੇ ਹੀ ਕਿਤੇ
ਕੂੜੇ ਦੇ ਢੇਰਾਂ 'ਚੋਂ
ਫਰੋਲਦਾ ਰਿਹਾ ਜ਼ਿੰਦਗੀ,
ਬੇਰੁਜ਼ਗਾਰ ਹੀ ਰਹੇ,
ਨੌਜਵਾਨਾਂ ਦੇ ਸੁਪਨੇ,
ਪੁੱਤਰ ਲਈ
ਰਿਜ਼ਕ ਦੇ ਸੁਪਨੇ
ਨਾਲ ਲੈਕੇ ਹੀ
ਤੁਰ ਗਿਆ ਬਾਪੂ
ਇਸ ਜਹਾਨ ਚੋਂ,
ਇਸ ਵਰ੍ਹੇ ਵੀ
ਕੱਖਾਂ ਦੀ ਪੰਡ ਪਿੱਛੇ
ਬੇ ਪੱਤ ਹੋਈਆਂ
ਕਈ ਕਾਮੀਆਂ,
ਜੰਮੀਆਂ ਅਣਜੰਮੀਆਂ
ਧੀਆਂ ਦੀ ਮੌਤ ਦਾ ਫਰਮਾਨ
ਇਸ ਵਰ੍ਹੇ ਵੀ
ਉਸੇ ਤਰ੍ਹਾਂ
ਲਿਖਦਾ ਰਿਹਾ ਜਮਾਨਾ,
ਲੀਡਰ ਚਲਦੇ ਰਹੇ
ਆਪਣੀਆਂ ਲੂੰਬੜ ਚਾਲਾਂ
ਤੇ ਦੇਸ਼ ਦੀ ਜਨਤਾ ਨੂੰ
ਲੁੱਟਦੇ ਰਹੇ
ਸਫ਼ੈਦ ਪੋਸ਼,
ਫਿਰਕਾਪ੍ਰਸਤੀ ਵਿਖਾਉਂਦੀ ਰਹੀ
ਆਪਣਾ ਰੰਗ
ਤੇ ਵਿਛਦੇ ਰਹੇ
ਲਾਸ਼ਾਂ ਦੇ ਢੇਰ
ਕਦੇ ਰਾਮ ਦੇ ਨਾਮ ਤੇ
ਕਦੇ ਅੱਲਾ ਦੇ ਨਾਮ ਤੇ।

ਇਸ ਵਾਰ ਫਿਰ
ਆਖਾਂਗਾ ਮੈਂ
ਨਵੇਂ ਵਰ੍ਹੇ ਨੂੰ
ਜੀ ਆਇਆ,
ਇਸ ਵਾਰ ਵੀ
ਸੰਜੋਵਾਂਗਾ ਮੈਂ
ਕੁਝ ਸੁਪਨੇ
ਲੋਕਾਂ ਦੀ ਹੋਣੀ
ਬਦਲਣ ਲਈ
ਕਰਾਂਗਾ ਜਦੋ-ਜਹਿਦ
ਬੇ-ਸ਼ੱਕ
ਪਤਾ ਹੈ ਮੈਨੂੰ
ਇਹ ਵਰ੍ਹਾ ਵੀ
ਬੋਲੇਗਾ
ਉਹਨਾਂ ਹੀ
ਲੋਕਾਂ ਦੀ ਬੋਲੀ
ਜਿੰਨ੍ਹਾਂ ਦੇ ਹੱਕ ਵਿੱਚ
ਬੋਲਦਾ ਆਇਆ
ਹੁਣ ਤੱਕ।
ਪਰ ਮੈਂ
ਹਾਰਾਂਗਾ ਨਹੀਂ
ਨਵਾਂ ਜੋਸ਼ ਲੈ
ਆਵਾਂਗਾ
ਜਦੋਂ ਤੱਕ
ਇਸ ਧਰਤੀ ਨੂੰ
ਬਣਾ ਨਹੀਂ ਲੈਂਦੇ
ਇਨਸਾਨਾਂ ਲਈ
ਸੈਰਗਾਹ,
ਮਿਟਾ ਨਹੀਂ ਲੈਂਦੇ
ਜਾਤਾਂ-ਪਾਤਾਂ ਦਾ ਪਾੜਾ
ਤੇ ਵਸਾ ਨਹੀਂ ਲੈਂਦੇ
ਇੱਕ ਨਵਾਂ ਸੁਪਨ ਸੰਸਾਰ।


**ਮੁੱਖ ਸੰਪਾਦਕ (ਆਨਰੇਰੀ)**

ਰਾਜਪਾਲ ਸਿੰਘ
ਫੋਨ : 01635-270109
rpsbrar@sancharnet.in

**ਸੰਪਾਦਕੀ ਬੋਰਡ (ਆਨਰੇਰੀ)**

ਅਵਤਾਰ ਗੋਂਦਾਰਾ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ
ਵਿਜੇ ਬੰਬੇਲੀ
ਅੰਮ੍ਰਿਤ ਰਿਸ਼ੀ

**ਮੁੱਖ ਪ੍ਰਬੰਧਕ**

ਸੁਖਵਿੰਦਰ ਬਾਗਪੁਰ
ਫੋਨ : 261338, 271438
appuarts@rediffmail.com

**ਚੰਦੇ**

ਲਾਈਫ਼ : 500 ਰੁਪਏ
ਸਾਲਾਨਾ 50 ਰੁਪਏ
ਵਿਦੇਸ਼ ਸਾਲਾਨਾ : 6 ਪੌਂਡ ਜਾਂ 10 ਡਾਲਰ
ਵਿਦੇਸ਼ ਲਾਈਫ਼ : 2500 ਰੁਪਏ

**ਸੰਪਰਕ ਰਚਨਾਵਾਂ ਤੇ ਚੰਦੇ ਭੇਜਣ ਲਈ ਪਤਾ**

ਮੁੱਖ ਦਫ਼ਤਰ,
ਤਰਕਸ਼ੀਲ ਸੁਸਾਇਟੀ ਪੰਜਾਬ,
ਤਰਕਸ਼ੀਲ ਚੌਂਕ, ਸੰਘੇੜਾ ਬਾਈਪਾਸ
ਬਰਨਾਲਾ-148101
ਫੋਨ : 01679-241466
tspmagazine@yahoo.co.in

ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ ਜਾਂ ਡਰਾਫ਼ਟ ਆਦਿ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਲਿਖਿਆ ਜਾਵੇ।

ਮਾਲਕ ਤੇ ਪ੍ਰਕਾਸ਼ਕ ਸ੍ਰੀ ਅਵਤਾਰ ਸਿੰਘ ਐਡਵੋਕੇਟ ਨੇ ਅੱਪੂ ਆਰਟ ਪ੍ਰੈਸ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਜ਼ਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।




*ਸੰਪਾਦਕੀ*

## ਸਿਆਣਾ ਪ੍ਰਤੀਕਰਮ

ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਦੀ ਕਤਲ ਦੀ ਸਾਜਿਸ਼ ਵਿੱਚ ਗ੍ਰਿਫਤਾਰੀ ਨੂੰ ਲੈਕੇ ਹਿੰਦੂਤਵਵਾਦੀ ਪਾਰਟੀਆਂ ਦੇ ਆਗੂਆਂ ਨੇ ਵਾਹਵਾ ਹੋ ਹੱਲਾ ਕੀਤਾ ਹੈ ਅਤੇ ਇਸ ਗ੍ਰਿਫਤਾਰੀ ਨੂੰ ਸਮੁੱਚੇ ਹਿੰਦੂ ਸਮਾਜ ਉਪਰ ਹਮਲਾ ਗਰਦਾਨਿਆ ਹੈ ਤਾਂ ਜੋ ਆਮ ਹਿੰਦੂ ਨੂੰ ਭੜਕਾਹਟ ਵਿੱਚ ਲਿਆਂਦਾ ਜਾ ਸਕੇ। ਪਰ ਗੱਲ ਨਹੀਂ ਬਣੀ। ਮਸਾਂ ਮਸਾਂ ਇੱਕ ਮੁੱਦਾ ਥਿਆਇਆ ਸੀ ਪਰ ਲੋਕਾਂ ਨੇ ਕੋਈ ਪੱਲਾ ਨਹੀਂ ਫੜਾਇਆ, ਹਾਲਾਂ ਕਿ ਇੱਕ ਹਿੰਦੂ ਆਗੂ ਡਾ. ਜੇ ਕੇ ਬਜਾਜ ਨੇ ਲਿਖਿਆ ਕਿ ' ਅਸੀਂ ਹਿੰਦੂਆਂ ਨੇ ਇਸ ਧਾਰਮਿਕ ਬੇਹੁਰਮਤੀ ਦੀ ਗੰਭੀਰਤਾ ਨੂੰ ਨਹੀਂ ਸਮਝਿਆ ਹੈ ਜੋ ਕਿ ਹਰਮੰਦਰ ਸਾਹਿਬ ਉਪਰ ਹੋਏ ਬਲੂ ਸਟਾਰ ਹਮਲੇ ਤੋਂ ਵੀ ਵੱਧ ਦੂਰਰਸੀ ਹੈ।' ਅਤੇ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਵੀਨ ਤੋਗੜੀਆ ਨੇ ਸ਼ੰਕਰਾਚਾਰੀਆ ਦੀ ਗ੍ਰਿਫਤਾਰੀ ਨੂੰ ਤਾਂ 'ਮੁਸਲਮਾਨਾਂ ਲਈ ਈਦ ਦਾ ਤੋਹਫਾ' ਵਜੋਂ ਪੇਸ਼ ਕੀਤਾ (ਜਦ ਕਿ ਮੁਸਲਮਾਨਾਂ ਦਾ ਇਸ ਸਾਰੇ ਵਰਤਾਰੇ ਨਾਲ ਕੋਈ ਦੂਰ ਦਾ ਵਾਸਤਾ ਵੀ ਨਹੀਂ) ਦੇਖਣ ਵਾਲੀ ਗੱਲ ਇਹ ਹੈ ਕਿ ਇਹ ਹੋ ਹੱਲਾ ਕਰਨ ਵਾਲੇ ਇਸ ਤੱਥ ਨੂੰ ਵੀ ਨਜ਼ਰਅੰਦਾਜ ਕਰ ਗਏ ਕਿ ਕਤਲ ਹੋਣ ਵਾਲਾ ਮੱਠ ਦਾ ਖਜ਼ਾਨਚੀ ਸ਼ੰਕਰਰਮਨ ਵੀ ਹਿੰਦੂ ਸੀ, ਉਸਨੂੰ ਫੜਨ ਵਾਲੀ ਪੁਲੀਸ ਵੀ ਹਿੰਦੂ ਸੀ ਅਤੇ ਜਿਸ ਸਰਕਾਰ ਦੇ ਹੁਕਮਾਂ ਨਾਲ ਇਹ ਸਾਰਾ ਕੁਝ ਹੋਇਆ ਉਸਦੀ ਮੁਖੀ ਵੀ ਸ਼ਰਧਾਵਾਨ ਹਿੰਦੂ ਹੈ। ਇਹਨਾਂ ਸਾਰਿਆਂ ਦੀ ਹਿੰਦੂ ਧਰਮ 'ਚ ਆਸਥਾ ਉਪਰ ਵੀ ਕਿਸੇ ਨੇ ਕੋਈ ਕਿੰਤੂ ਨਹੀਂ ਕੀਤਾ। ਸਾਰੇ ਚੇਤੰਨ ਵਿਅਕਤੀ ਜਾਣਦੇ ਹਨ ਕਿ ਹਿੰਦੂ ਧਰਮ ਦੇ ਨਾਂ 'ਤੇ ਸਤਾ ਪ੍ਰਾਪਤ ਕਰਨ ਵਾਲੀਆਂ ਪਾਰਟੀਆਂ ਕੋਲ, ਵੱਖ ਵੱਖ ਜਾਤਾਂ ਅਤੇ ਜਮਾਤਾਂ ਵਿੱਚ ਵੰਡੇ ਸਮਾਜ ਨੂੰ, ਆਪਣੇ ਮਗਰ ਲਾਉਣ ਲਈ ਕੋਈ ਸਾਂਝਾ ਗੈਰ ਫਿਰਕੂ ਮੁੱਦਾ ਨਹੀਂ ਹੈ। ਅਕਾਲੀਆਂ ਵਾਂਗ ਇਹਨਾਂ ਕੋਲ ਵੀ ਧਰਮ ਇੱਕ ਤਰੁੱਪ ਦਾ ਪੱਤਾ ਹੈ ਜਿਸ ਨਾਲ ਇਹ ਵਿਰੋਧੀਆਂ ਨੂੰ ਮਾਤ ਦੇਣ ਲਈ ਯਤਨਸ਼ੀਲ ਰਹਿੰਦੀਆਂ ਹਨ। ਪਰ ਇਸ ਵਾਰ ਇਹ ਚਾਲ ਫੇਲ੍ਹ ਹੋ ਗਈ। ਕੁਝ ਗਿਣਵੇਂ ਚੁਣਵੇਂ ਭਗਵੇਂ ਸਿਆਸੀ ਆਗੂਆਂ ਅਤੇ ਸੰਤਾਂ ਤੋਂ ਬਿਨਾਂ ਭਾਰਤ ਦੇ ਕਿਸੇ ਵੀ ਕੋਨੇ ਵਿੱਚ ਹਿੰਦੂ ਧਰਮ ਦੇ ਪੈਰੋਕਾਰ ਆਮ ਲੋਕਾਂ ਵੱਲੋਂ ਇਸਦਾ ਉਵੇਂ ਨੋਟਿਸ ਨਹੀਂ ਲਿਆ ਗਿਆ ਜਿਵੇਂ ਉਪਰੋਕਤ ਆਗੂਆਂ ਨੂੰ ਆਸ ਸੀ। ਨਾ ਆਪ ਮੁਹਾਰੇ ਧਰਨੇ ਹੋਏ, ਨਾ ਭੁੱਖ ਹੜਤਾਲਾਂ ਅਤੇ ਨਾ ਹੀ ਭੰਨਤੋੜ। ਲੋਕਾਂ ਨੇ ਇਸ ਧਾਰਮਿਕ ਆਗੂ ਦੀ ਗ੍ਰਿਫਤਾਰੀ ਨੂੰ ਸਮੁੱਚੇ ਧਰਮ ਉਪਰ ਹਮਲੇ ਵਜੋਂ ਨਹੀਂ ਲਿਆ ਸਗੋਂ ਉਤਸੁਕਤਾ ਨਾਲ, ਪਰ ਨਿਰਲੇਪ ਰਹਿਕੇ ਸਾਰੇ ਵਰਤਾਰੇ ਨੂੰ ਦੇਖਿਆ। ਇਹ ਹਾਂ ਪੱਖੀ ਵਰਤਾਰਾ ਹੈ।

ਹੁਣ ਆਏ ਦਿਨ ਸ਼ੰਕਰਾਚਾਰੀਆ ਦੀਆਂ ਕਹਾਣੀਆਂ ਅਤੇ ਰਾਸ ਲੀਲਾਵਾਂ ਮੀਡੀਆ ਵਿੱਚ ਜੱਗ ਜਾਹਰ ਹੋ ਰਹੀਆਂ ਹਨ। ਇਸਤੋਂ ਪਤਾ ਲਗਦਾ ਹੈ ਕਿ ਸਥਾਪਿਤ ਧਾਰਮਿਕ ਅਦਾਰਿਆਂ ਦੀ ਕਥਿਤ ਰੂਹਾਨੀਅਤ ਅਤੇ ਧਾਰਮਿਕਤਾ ਦੇ 'ਚੰਨ ਦੇ ਦਾਗ' ਨਜ਼ਰ ਆਉਣ ਲੱਗੇ ਹਨ। ਇਸੇ ਲਈ ਹਿੰਦੂ ਧਰਮ ਉਪਰ ਹਮਲੇ ਦੇ ਨਾਹਰੇ ਨੇ ਕੋਈ ਕਾਟ ਨਹੀਂ ਕੀਤੀ। ਇਸਦੇ ਨਾਲ ਹੀ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਆਪਣੇ ਹੀ ਧਰਮ ਦੇ ਸਿਰਮੌਰ ਆਗੂ ਖਿਲਾਫ ਕੇਸ ਦਰਜ ਕਰਨਾ ਅਤੇ ਫਿਰ ਗ੍ਰਿਫਤਾਰ ਕਰਨ ਦੀ ਜੁਅਰਤ ਕਰਨਾ ਇੱਕ ਲੀਹੋਂ ਹਟਵੀਂ ਗੱਲ ਹੈ ਜੋ ਦਸਦੀ ਹੈ ਕਿ ਲੋਕ ਮਨਾਂ ਵਿੱਚ ਧਾਰਮਿਕ ਸ਼ਖਸੀਅਤਾਂ ਦਾ ਭੈਅ ਮਾਂਦ ਪੈ ਰਿਹਾ ਹੈ। ਬੇਸ਼ੱਕ ਇਸ ਗ੍ਰਿਫਤਾਰੀ ਪਿੱਛੇ ਕੁਝ ਸਿਆਸੀ ਗਿਣਤੀਆਂ ਮਿਣਤੀਆਂ ਵੀ ਹੋ ਸਕਦੀਆਂ ਹਨ, ਇਹ ਇੱਕ ਚੰਗਾ ਵਰਤਾਰਾ ਹੈ ਅਤੇ ਸਾਨੂੰ ਇਸਦੀ ਪ੍ਰਸੰਸਾ ਕਰਨੀ ਬਣਦੀ ਹੈ। ਇਸ ਨਾਲ ਆਮ ਲੋਕਾਂ ਨੂੰ ਪੈਰੋਕਾਰਾਂ ਵਜੋਂ ਚਕਾ ਚੌਂਦ ਕਰਨ ਵਾਲਾ ਧਾਰਮਿਕ ਵਿਅਕਤੀਆਂ ਦਾ ਜਲੌਅ ਮੱਧਮ ਪਿਆ ਹੈ। ਆਪਾਂ ਸਭ ਜਾਣਦੇ ਹਾਂ ਕਿ ਧਾਰਮਿਕ ਆਸਥਾ ਬੰਦੇ ਚੋਂ ਕਿੰਤੂ ਕਰਨ ਦੇ ਗੁਣ ਨੂੰ ਖਾਰਜ ਕਰਦੀ ਹੈ ਅਤੇ ਹਰ ਧਾਰਮਿਕ ਆਗੂ ਕਿੰਤੂ ਰਹਿਤ ਸ਼ਖ਼ਸੀਅਤ ਵਜੋਂ ਸਥਾਪਿਤ ਕੀਤਾ ਜਾਂਦਾ ਹੈ। ਇਉਂ ਧਾਰਮਿਕ ਸੱਤਾ ਦੀ ਸਥਾਪਤੀ ਲਈ ਬਲ ਦੀ ਥਾਂ ਮਨੋਵਿਗਿਆਨਕ ਜੁਗਤਾਂ ਵਰਤੀਆਂ ਜਾਂਦੀਆਂ ਹਨ ਜਿਸ ਨਾਲ ਪੈਰੋਕਾਰ ਅੰਧਵਿਸ਼ਵਾਸੀ ਬਣ ਜਾਂਦਾ ਹੈ ਅਤੇ ਉਸ ਵਿੱਚ ਭਲੇ ਬੁਰੇ ਦਾ ਨਿਰਣਾ ਕਰਨ ਦੀ ਤੌਫ਼ੀਕ ਨਹੀਂ ਰਹਿੰਦੀ। ਇਸ ਗ੍ਰਿਫਤਾਰੀ ਨਾਲ ਇਹ ਤੱਥ ਸਥਾਪਿਤ ਹੋਵੇਗਾ ਕਿ ਧਾਰਮਿਕ ' ਮਹਾਂਪੁਰਸ਼' ਵੀ ਆਮ ਬੰਦਿਆਂ ਵਰਗੇ ਹੀ ਹੁੰਦੇ ਹਨ ਅਤੇ ਉਹਨਾਂ ਵਿੱਚ ਵੀ ਆਮ ਵਿਅਕਤੀਆਂ ਵਾਲੀਆਂ ਕਮਜੋਰੀਆਂ ਹੁੰਦੀਆਂ ਹਨ। ਇਹ ਇੱਕ ਅਟਲ ਸਚਾਈ ਹੈ ਕਿ ਧਾਰਮਿਕ ਮੱਠਾਂ/ਸਥਾਨਾਂ ਦੇ ਪਤਨ ਨਾਲ ਹੀ ਆਮ ਬੰਦੇ ਦੀ ਚੜ੍ਹਤ ਦਾ ਸਵਾਲ ਜੁੜਿਆ ਹੋਇਆ ਹੈ। ਇੱਕ ਸ਼ਾਇਰ ਦੇ ਕਥਨ ਮੁਤਾਬਿਕ -

*ਐ ਸ਼ੁਕਰ ਕਰ ਖ਼ੁਦਾਇਆ, ਤੁਝੇ ਮੈਨੇ ਖ਼ੁਦਾ ਬਨਾਇਆ,*
*ਤੁਝੇ ਕੌਣ ਪੂਛਤਾ ਥਾ, ਮੇਰੀ ਬੰਦਗੀ ਸੇ ਪਹਿਲੇ।*

# ਧਰਮਗੁਰੂ ਨੇ 2 ਕਰੋੜ ਦੇਕੇ ਕਤਲ ਕਰਵਾਇਆ

ਰਾਜਪਾਲ ਸਿੰਘ

ਤਰਕਸ਼ੀਲ ਦੇ ਪਿਛਲੇ ਅੰਕ ਵਿੱਚ ਅਸੀਂ ਧਰਮ ਅਤੇ ਨੈਤਿਕਤਾ ਦੀ ਗੱਲ ਕਰਦਿਆਂ ਲਿਖਿਆ ਸੀ -

*ਧਰਮ ਦੇ ਬਹੁਤ ਸਾਰੇ ਦਾਹਵਿਆਂ ਵਿਚੋਂ ਇੱਕ ਇਹ ਹੁੰਦਾ ਹੈ ਕਿ ਧਰਮ ਆਦਮੀ ਨੂੰ ਵਧੀਆ ਇਨਸਾਨ ਬਣਾ ਦਿੰਦਾ ਹੈ। ਧਾਰਮਿਕ ਲੋਕ ਗਲਤ ਕੰਮ ਨਹੀਂ ਕਰਦੇ ਕਿਉਂਕਿ ਉਨ੍ਹਾਂ ਨੂੰ ਰੱਬ ਦਾ ਡਰ ਹੁੰਦਾ ਹੈ।...... ਪਰ ਅਸਲੀਅਤ ਵਿੱਚ ਧਰਮ ਦਾ ਚੰਗੇ ਇਨਸਾਨ ਪੈਦਾ ਕਰਨ ਦਾ ਦਾਅਵਾ ਬਿਲਕੁਲ ਥੋਥਾ ਹੈ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਉਤੇ ਕਾਬੂ ਪਾਉਣ ਦਾ ਦਾਅਵਾ ਕਰਨ ਵਾਲੇ ਅਤੇ ਇਸਦਾ ਪ੍ਰਚਾਰ ਕਰਨ ਵਾਲੇ ਖੁਦ ਇਹਨਾਂ ਤੋਂ ਉਪਰ ਨਹੀਂ ਉਠ ਸਕੇ। ਅਸਲ ਵਿੱਚ ਮਾੜੇ ਇਖਲਾਕ ਦੀਆਂ ਜੜ੍ਹਾਂ ਆਰਥਿਕ ਸਮਾਜਿਕ ਹਾਲਤਾਂ ਅਤੇ ਸਵੈ ਅਨੁਸ਼ਾਸ਼ਨ ਦੀ ਅਣਹੋਂਦ ਵਿੱਚ ਪਈਆਂ ਹਨ।*

ਕੁਝ ਦਿਨਾਂ ਬਾਅਦ ਹੀ ਇਸਦੀ ਪ੍ਰੋੜਤਾ ਕਰਦੀ ਐਡੀ ਵੱਡੀ ਘਟਨਾ ਵਾਪਰ ਗਈ ਜਿਸ ਬਾਰੇ ਆਮ ਸ਼ਰਧਾਲੂ ਲੋਕ ਤਾਂ ਸੋਚਣਾ ਵੀ ਪਾਪ ਸਮਝਦੇ ਹਨ। ਦਿਵਾਲੀ ਵਾਲੇ ਦਿਨ ਹਿੰਦੂ ਧਰਮ ਦੇ ਸਭ ਤੋਂ ਵੱਡੇ ਗੁਰੂਆਂ ਵਿਚੋਂ ਇੱਕ, ਕਾਂਚੀ ਮੱਠ ਦੇ ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਨੂੰ ਉਸੇ ਮੱਠ ਨਾਲ ਸਬੰਧਿਤ ਰਹੇ ਧਾਰਮਿਕ ਆਗੂ ਸ਼ੰਕਰ ਰਮਨ ਦੇ ਕਤਲ ਦੇ ਦੋਸ਼ ਅਧੀਨ ਗ੍ਰਿਫਤਾਰ ਕਰ ਲਿਆ। ਅਤੇ ਉਸਤੋਂ ਬਾਅਦ ਇਸ ਸ਼ੰਕਰਾਚਾਰੀਆ ਅਤੇ ਉਸਦੇ ਹੋਰ ਨੇੜਲੇ ਵਿਅਕਤੀਆਂ ਵੱਲੋਂ ਇਸ ਪਵਿਤਰ ਮੰਨੇ ਜਾਂਦੇ ਮੱਠ ਵਿੱਚ ਜੋ ਕੁਝ ਕਰਦੇ ਰਹਿਣ ਦੇ ਕਿੱਸੇ ਸਾਹਮਣੇ ਆਏ ਉਹਨਾਂ ਬਾਰੇ ਤਾਂ ਕਿਸੇ ਨੇ ਕਲਪਨਾ ਵੀ ਨਹੀਂ ਕੀਤੀ ਸੀ। ਇਹਨਾਂ ਕਾਰਨਾਮਿਆਂ ਵਿੱਚ ਔਰਤਾਂ ਨਾਲ ਸਬੰਧਾਂ ਤੋਂ ਲੈਕੇ ਮੱਠ ਦੇ ਪੈਸਿਆਂ ਵਿੱਚ ਹੇਰਾ ਫੇਰੀਆਦਿ ਸਭ ਕੁਝ ਸ਼ਾਮਲ ਹੈ।

ਸਾਰਾ ਮਾਮਲਾ ਕੀ ਸੀ -

ਕਤਲ ਹੋਇਆ ਸ਼ੰਕਰ ਰਮਨ ਇਸ ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਦੇ ਸਾਰੇ ਮਾੜੇ ਕਾਰਨਾਮਿਆਂ ਤੋਂ ਜਾਣੂ ਸੀ ਅਤੇ ਇਹਨਾਂ ਦਾ ਵਿਰੋਧ ਕਰਦਾ ਸੀ। ਉਹ ਮੱਠ ਵਿੱਚ ਹੁੰਦੀਆਂ ਗਲਤ ਹਰਕਤਾਂ ਬਾਰੇ ਹੱਥ ਪਰਚੇ ਛਪਵਾਕੇ ਮੱਠ ਵਿੱਚ ਲਗਵਾ ਦਿੰਦਾ ਸੀ। ਅਸਲ ਵਿੱਚ ਉਸਨੇ ਇਹਨਾਂ ਗਲਤ ਕਾਰਵਾਈਆਂ ਬਾਰੇ ਦੁਨੀਆਂ ਨੂੰ ਜਾਣਕਾਰੀ ਦੇਣ ਲਈ ਅਖ਼ਬਾਰਾਂ ਤੱਕ ਵੀ ਪਹੁੰਚ ਕੀਤੀ ਪਰ ਸ਼ੰਕਰਾਚਾਰੀਆ ਦੇ ਧਾਰਮਿਕ ਦਬਦਬੇ ਕਾਰਣ ਕੋਈ ਵੀ ਅਖਬਾਰ ਇਹ ਛਾਪਣ ਲਈ ਅੱਗੇ ਨਾ ਆਇਆ। ਇਸ ਬਾਰੇ ਇੱਕ ਪੱਤਰਕਾਰ ਐਸ. ਸੁੰਦਰ ਲਿਖਦਾ ਹੈ -

*ਅਕਤੂਬਰ 1997 ਦੀ ਗੱਲ ਹੈ। ਮੈਂ ਆਪਣੇ ਕੰਮ ਦੇ ਸਬੰਧ ਵਿੱਚ ਕਿਧਰੇ ਜਾ ਰਿਹਾ ਸੀ ਤਾਂ ਧੋਤੀ ਪਹਿਨੇ ਇੱਕ ਧਾਰਮਿਕ ਦਿਸਦੇ ਬ੍ਰਾਹਮਣ ਨੇ ਮੇਰਾ ਰਸਤਾ ਰੋਕ ਕੇ ਕਿਹਾ ਕਿ ਉਹ ਮੈਨੂੰ ਸ਼ੰਕਰ ਮੱਠ ਬਾਰੇ ਕੁਝ ਜਾਣਕਾਰੀ ਦੇਣੀ ਚਾਹੁੰਦਾ ਹੈ। ਮੈਂ ਉਸਨੂੰ ਆਪਣੇ ਦਫਤਰ ਵਿੱਚ ਬੁਲਾ ਲਿਆ ਜਿੱਥੇ ਉਸਨੇ ਦੱਸਿਆ ਕਿ ਮੱਠ ਵਿੱਚ ਅੱਜ ਸੁਭ੍ਹਾ 3 ਨੌਜਵਾਨ ਵਿਦਿਆਰਥੀਆਂ ਦੀਆਂ ਲਾਸ਼ਾਂ ਮਿਲੀਆਂ ਹਨ। ਮੈਂ ਇਸ ਬਾਰੇ ਪੁਲੀਸ ਤੋਂ ਪਤਾ ਕੀਤਾ ਜਿੰਨਾਂ ਦੱਸਿਆ ਇਹ ਖ਼ਬਰ ਸਹੀ ਹੈ। ਪੁਲੀਸ ਰਿਕਾਰਡ ਵਿੱਚ ਦਰਜ ਕੀਤਾ ਗਿਆ ਸੀ ਕਿ 17 ਸਾਲ ਦੀ ਉਮਰ ਦੇ ਤਿੰਨ ਵਿਦਿਆਰਥੀਆਂ ਨੇ ਲਗਾਤਾਰ ਹੋਣ ਵਾਲੇ ਪੇਟ ਦਰਦ ਤੋਂ ਦੁਖੀ ਹੋ ਕੇ ਮੱਠ ਦੀ ਕੰਧ ਤੋਂ ਛਾਲ ਮਾਰ ਕੇ ਆਤਮ ਹੱਤਿਆ ਕਰ ਲਈ। ਇਹ ਹੈਰਾਨ ਕਰ ਦੇਣ ਵਾਲੀ ਗੱਲ ਸੀ 3 ਮੁੰਡਿਆਂ ਦੇ ਇਕੋ ਤਰ੍ਹਾਂ ਦਾ ਅਜਿਹਾ ਦਰਦ ਹੋਇਆ ਜਿਸਨੇ ਉਨ੍ਹਾਂ ਦੀ ਜਾਨ ਲੈ ਲਈ।*

*ਖੈਰ ਉਸ ਵਿਅਕਤੀ ਨੇ ਮੈਨੂੰ ਦੱਸਿਆ ਕਿ ਮੱਠ ਵਿੱਚ ਵਾਪਰਨ ਵਾਲੀ ਇਹ ਕੋਈ ਪਹਿਲੀ ਜਾਂ ਦੂਜੀ ਘਟਨਾ ਨਹੀਂ ਪਰ ਮੇਰੇ ਅਸਲੀਅਤ ਦੱਸਣ 'ਤੇ ਵੀ ਕੋਈ ਇਸਦੀ ਸਚਾਈ ਨੂੰ ਛਾਪਦਾ ਨਹੀਂ। ਮੇਰੇ ਬਹੁਤ ਭਰੋਸਾ ਦੇਣ 'ਤੇ ਉਸਨੇ ਦੱਸਿਆ ਕਿ ਇਹ ਆਤਮਹੱਤਿਆ ਦਾ ਨਹੀਂ ਬਲਕਿ ਹੱਤਿਆ ਦਾ ਮਾਮਲਾ ਹੈ ਅਤੇ ਇਹਨਾਂ ਹੱਤਿਆਵਾਂ ਪਿੱਛੇ 'ਸੈਕਸ ਸਕੈਂਡਲ' ਹੈ। ਜੈਇੰਦਰ ਸਰਸਵਤੀ ਅਤੇ ਉਸਦੇ ਸਹਿਯੋਗੀ ਔਰਤਬਾਜੀ ਕਰਦੇ ਹਨ ਅਤੇ ਇਸਦੇ ਲਈ ਮੱਠ ਦੇ ਪੈਸੇ ਅਤੇ ਪ੍ਰਭਾਵ ਦਾ ਗਲਤ ਇਸਤੇਮਾਲ ਕਰਦੇ ਹਨ।*

*ਮੈਂ ਹੋਰ ਖੋਜਬੀਨ ਕੀਤੀ ਅਤੇ ਇਸ ਘਟਨਾ ਦੀ ਸਚਾਈ ਬਿਆਨ ਕਰਦੀ ਇੱਕ ਧਮਾਕੇਦਾਰ ਖ਼ਬਰ ਬਣਾਕੇ ਆਪਣੇ ਅਖ਼ਬਾਰ ਨੂੰ ਭੇਜ ਦਿੱਤੀ। ਪਰ ਖਬਰ ਤਾਂ ਕੀ ਛਪਣੀ ਸੀ ਉਲਟਾ ਮੈਨੂੰ ਮੁੱਖ ਦਫਤਰ ਬੁਲਾ ਕੇ ਝਾੜ ਝੰਬ ਕੀਤੀ ਗਈ ਕਿ ਅਖਬਾਰ ਦੇ ਪਾਠਕ ਸ਼ੰਕਰਾਚਾਰੀਆ ਦੇ ਸ਼ਰਧਾਲੂ ਹਨ, ਅੱਗੇ ਤੋਂ ਮੱਠ ਦੇ ਕੇਵਲ ਧਾਰਮਿਕ ਕਾਰਜਾਂ, ਮੇਲਿਆਂ ਅਤੇ ਪ੍ਰਵਚਨਾਂ ਦੀਆਂ ਖਬਰਾਂ ਹੀ ਭੇਜੀਆਂ ਜਾਣ। ਅਜਿਹੀਆਂ ਖਬਰਾਂ ਭੇਜੇ ਜਾਣ ਦਾ ਕੋਈ ਮਤਲਬ ਨਹੀਂ। ਮੈਂ ਨਿਰਾਸ਼ ਹੋ ਕੇ ਕਾਂਚੀ ਵਾਪਸ ਆ ਗਿਆ। ਦੂਜੇ ਦਿਨ ਉਹ ਵਿਅਕਤੀ ਦਫਤਰ ਆਇਆ ਅਤੇ ਮਜ਼ਾਕੀਆ ਅੰਦਾਜ ਵਿੱਚ ਕਿਹਾ, "ਕਿਉਂ ਤੂੰ ਤਾਂ ਸਹੀ ਖ਼ਬਰ ਛਪਵਾ ਦਿੱਤੀ ਨਾ!" ਮੈਂ ਸ਼ਰਮ ਦੇ ਮਾਰੇ ਉਸਤੋਂ ਨਜ਼ਰਾਂ ਝੁਕਾ ਲਈਆਂ।*

*ਇਹ ਵਿਅਕਤੀ ਕੋਈ ਹੋਰ ਨਹੀਂ ਉਹੀ ਸ਼ੰਕਰ ਰਮਨ ਸੀ ਜਿਸਦਾ 3 ਸਤੰਬਰ 2004 ਨੂੰ ਮੰਦਰ ਦੇ ਵਿਹੜੇ ਵਿੱਚ ਬੇਰਹਿਮੀ ਨਾਲ ਕਤਲ ਕਰ ਦਿੱਤਾ ਗਿਆ।*

---

ਇਸ ਤਰ੍ਹਾਂ ਜਦ ਕੋਈ ਸ਼ੰਕਰਾਚਾਰੀਆ ਜੈਇੰਦਰ ਬਾਰੇ ਸਚਾਈ ਛਾਪਣ ਨੂੰ ਤਿਆਰ ਨਾ ਹੋਇਆ ਤਾਂ ਸ਼ੰਕਰ ਰਮਨ ਨੇ ਲੋਕਾਂ ਨੂੰ ਇਸ ਮੱਠ ਵਿੱਚ ਹੁੰਦੀਆਂ ਕਰਤੂਤਾਂ ਬਾਰੇ ਦੱਸਣ ਲਈ ਹੱਥ ਪਰਚਿਆਂ ਦਾ ਸਹਾਰਾ ਲਿਆ। ਸ਼ੰਕਰਾਚਾਰੀਆ ਨੂੰ ਪਤਾ ਸੀ ਕਿ ਇਹ ਸਭ ਕੁਝ ਸ਼ੰਕਰ ਰਮਨ ਹੀ ਕਰ ਰਿਹਾ ਹੈ ਸੋ ਉਸਨੇ ਸ਼ੰਕਰ ਰਮਨ ਨੂੰ ਖਤਮ ਕਰਨ ਲਈ ਕਿਰਾਏ ਦੇ ਕਾਤਲਾਂ ਨਾਲ ਸੰਪਰਕ ਕੀਤਾ। (ਉਂਜ ਉਸਦੀ ਇਸ ਕਾਰਵਾਈ ਉਤੇ ਵਿਅੰਗਮਈ ਟਿੱਪਣੀ ਕਰਦਿਆਂ ਇੱਕ ਲੇਖਕ ਹਿੰਦੀ ਰਸਾਲੇ 'ਸਰਸ ਸਲਿਲ' ਵਿੱਚ ਲਿਖਦਾ ਹੈ - *ਐਸੀ ਧਾਰਮਿਕ ਸ਼ਕਤੀ ਦਾ ਕੀ ਮਤਲਬ ਜੋ ਆਪਣੇ ਵਿਰੋਧੀ ਨੂੰ ਸਰਾਪ ਨਾਲ ਮਾਰਨ ਦੀ ਬਜਾਏ ਭਾੜੇ ਦੇ ਕਾਤਲਾਂ ਤੋਂ ਮਰਵਾਉਂਦੀ ਹੈ ਅਤੇ ਫਿਰ ਉਸਨੂੰ ਜੇਲ੍ਹ ਤੋਂ ਵੀ ਨਹੀਂ ਛੁਡਵਾ ਸਕਦੀ*)

3 ਸਤੰਬਰ ਨੂੰ ਵਰਦਰਾਜਾ ਪੇਰੂਮੱਲ ਮੰਦਰ ਵਿੱਚ ਜਦ ਸ਼ੰਕਰ ਰਮਨ ਦਾ ਕਤਲ ਹੋਇਆ ਤਾਂ ਪੁਲੀਸ ਨੂੰ ਆਮ ਕਤਲ ਕੇਸਾਂ ਵਾਂਗ ਇਸ ਗੱਲ ਦੀ ਲੋੜ ਸੀ ਕਿ ਇਸਦੇ ਕੋਈ ਦੋਸ਼ੀ ਨਾਮਜਦ ਕਰਕੇ ਮਾਮਲਾ ਅਦਾਲਤ ਵਿੱਚ ਭੇਜਿਆ ਜਾਵੇ ਅਤੇ ਪੁਲੀਸ ਦੇ ਗਲੋਂ ਬਲਾਅ ਲੱਥੇ। ਅਸਲ ਦੋਸ਼ੀ ਪੁਲੀਸ ਦੀ ਇਸ ਲੋੜ ਨੂੰ ਜਾਣਦੇ ਸਨ ਯਾਨੀ ਕਿ ਜਦ ਕਤਲ ਹੋਇਆ ਹੈ ਤਾਂ ਪੁਲੀਸ ਨੂੰ ਕੋਈ ਕਾਤਲ ਵੀ ਤਾਂ ਚਾਹੀਦਾ ਹੀ ਹੈ ਸੋ ਉਹਨਾਂ ਨੇ 5 ਆਦਮੀਆਂ ਨੂੰ ਪੈਸੇ ਦਾ ਲਾਲਚ ਦੇ ਕੇ ਪੁਲੀਸ ਕੋਲ ਆਤਮ ਸਮਰਪਣ ਕਰਵਾ ਦਿੱਤਾ ਕਿ ਸ਼ੰਕਰ ਰਮਨ ਦਾ ਕਤਲ ਉਹਨਾਂ ਹੱਥੋਂ ਹੋਇਆ ਹੈ (ਤਾਂ ਜੋ ਪੁਲੀਸ ਕੇਸ ਇਹਨਾਂ ਫਰਜੀ ਕਾਤਲਾਂ ਉਪਰ ਪੈ ਜਾਵੇ ਅਤੇ ਅਸਲ ਕਾਤਲਾਂ ਵੱਲ ਕਿਸੇ ਦਾ ਧਿਆਨ ਨਾ ਜਾਵੇ)। ਪਰ ਜਦ ਪੁਲੀਸ ਨੇ ਉਹਨਾਂ ਕੋਲੋਂ ਹੋਰ ਪੁੱਛਗਿੱਛ ਕਰਨ ਲਈ ਕੁੱਟਮਾਰ ਕੀਤੀ ਤਾਂ ਉਹ ਕਹਿਣ ਲੱਗੇ ਕਿ ਉਹ ਤਾਂ ਫਰਜੀ ਕਾਤਲ ਹਨ, ਅਸਲ ਕਾਤਲ ਤਾਂ ਇੱਕ ਵੱਡੇ ਗ੍ਰੋਹ ਦੇ ਮੈਂਬਰ ਹਨ ਜਿਹਨਾਂ ਨੂੰ ਇਸ ਕਤਲ ਲਈ ਬਹੁਤ ਵੱਡੀ ਰਕਮ ਦਿੱਤੀ ਗਈ ਹੈ।

ਇਸ ਤੋਂ ਅੱਗੇ ਜਦ ਅਸਲ ਕਾਤਲਾਂ ਅਤੇ ਕਤਲ ਦੀ ਪੂਰੀ ਸਾਜਿਸ਼ ਦਾ ਪਿੱਛਾ ਸ਼ੁਰੂ ਹੋਇਆ ਤਾਂ ਪੁਲੀਸ ਨੂੰ ਇਹ ਜਾਣਕੇ ਬੜਾ ਵੱਡਾ ਝਟਕਾ ਲੱਗਿਆ ਕਿ ਇਸ ਕਤਲ ਪਿੱਛੇ ਅਸਲ ਹੱਥ ਤਾਂ 'ਸਤਿਕਾਰਯੋਗ' ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਦਾ ਹੈ ਅਤੇ ਉਸਨੇ ਚੇਨਈ ਦੇ ਬਹੁਤ ਵੱਡੇ ਗੁੰਡੇ ਅੱਪੂ ਦੀ ਮਦਦ ਲਈ ਹੈ। ਇਸ ਕਤਲ ਲਈ ਉਸ ਨਾਲ 2 ਕਰੋੜ ਰੁਪਏ ਦਾ ਇਕਰਾਰ ਹੋਇਆ ਅਤੇ ਪਹਿਲੀ ਕਿਸ਼ਤ ਵਜੋਂ 50 ਲੱਖ ਰੁਪਏ ਦਿੱਤੇ ਗਏ ਜਿਨ੍ਹਾਂ ਵਿਚੋਂ 35 ਲੱਖ ਤਾਂ ਮੱਠ ਵਿੱਚ ਮੌਜੂਦ ICICI ਬੈਂਕ ਵਿਚੋਂ ਕਢਵਾਏ ਗਏ ਸਨ ਜਿਨ੍ਹਾਂ ਦੇ ਨੰਬਰ ਵਗੈਰਾ ਕਾਤਲਾਂ ਪਾਸੋਂ ਬਰਾਮਦ ਨੋਟਾਂ ਨਾਲ ਵੀ ਮੇਲ ਖਾ ਗਏ। ਪਰ ਸਾਰੇ ਸਬੂਤਾਂ ਦੇ ਬਾਵਜੂਦ ਸ਼ੰਕਰਾਚਾਰੀਆ ਨੂੰ ਗ੍ਰਿਫਤਾਰ ਕਰਨਾ ਛੋਟੀ ਮੋਟੀ ਗੱਲ ਨਹੀਂ ਸੀ। ਸੋ ਇਸਦੇ ਲਈ ਤਾਮਿਲਨਾਡੂ ਦੀ ਮੁੱਖਮੰਤਰੀ ਜੈ ਲਲਿਤਾ ਦੀ ਮਨਜ਼ੂਰੀ ਲਈ ਗਈ। ਆਖਰ ਦਿਵਾਲੀ ਵਾਲੇ ਦਿਨ ਜਦ ਸ਼ੰਕਰਾਚਾਰੀਆਂ ਆਂਧਰਾ ਪ੍ਰਦੇਸ਼ ਵਿੱਚ ਮਹਿਬੂਬਨਗਰ ਵਿਖੇ ਇੱਕ ਬਹੁਤ ਵੱਡੇ ਉਦਯੋਗਪਤੀ ਦੇ ਸਮਾਗਮ ਵਿੱਚ ਹਾਜਰ ਸੀ ਤਾਂ ਤਾਮਿਲਨਾਡੂ ਦੀ ਸਪੈਸ਼ਲ ਪੁਲੀਸ ਟੀਮ ਨੇ ਉਸਨੂੰ ਗ੍ਰਿਫਤਾਰ ਕਰ ਲਿਆ।

ਪੁਲੀਸ ਹਿਰਾਸਤ ਵਿੱਚ ਉਸਤੋਂ ਮਨੋਵਿਗਿਆਨਕ ਤਰੀਕੇ ਨਾਲ ਸੱਚ ਬੁਲਵਾਇਆ ਗਿਆ। ਭਾਰਤੀ ਜਨਤਾ ਪਾਰਟੀ ਦੇ ਰੌਲੇ ਰੱਪੇ ਉਲਟ ਪੁਲੀਸ ਅਧਿਕਾਰੀਆਂ ਵੱਲੋਂ ਉਸਨੂੰ ਹੱਥ ਵੀ ਨਹੀਂ ਲਾਇਆ। ਦੋ ਦਿਨ ਤਾਂ ਉਹ ਕੋਈ ਪੁਲੀਸ ਅਧਿਕਾਰੀਆਂ ਕੋਲ ਕੁਝ ਵੀ ਮੰਨਣ ਤੋਂ ਇਨਕਾਰੀ ਰਿਹਾ ਪਰ ਤੀਸਰੇ ਦਿਨ ਇੱਕ ਪੁਲੀਸ ਅਧਿਕਾਰੀ ਦੀਆਂ ਗੱਲਾਂ ਵਿੱਚ ਆ ਕੇ ਆਪਣਾ ਦੋਸ਼ ਕਬੂਲ ਕਰ ਲਿਆ ਜਿਸਦੀ ਵੀਡੀਓ ਰਿਕਾਰਡਿੰਗ ਕਰ ਲਈ ਗਈ।

ਇਹ ਲੇਖ ਲਿਖੇ ਜਾਣ ਤੀਕ ਸ਼ੰਕਰਾਚਾਰੀਆ ਦੇ ਹਮਾਇਤੀਆਂ ਵੱਲੋਂ ਪੂਰੀ ਵਾਹ ਲਾਉਣ ਦੇ ਬਾਵਜੂਦ ਕਿਸੇ ਵੀ ਅਦਾਲਤ ਨੇ ਉਸਦੀ ਜਮਾਨਤ ਮਨਜ਼ੂਰ ਨਹੀਂ ਕੀਤੀ। ਅਸਲ ਵਿੱਚ ਉਸਦੇ ਖਿਲਾਫ ਸਬੂਤ ਹੀ ਐਨੇ ਪੁਖਤਾ ਹਨ ਕਿ ਜਮਾਨਤ ਦੀ ਕੋਈ ਗੁੰਜਾਇਸ਼ ਹੀ ਨਹੀਂ ਬਣੀ। ਸਗੋਂ ਗ੍ਰਿਫਤਾਰੀ ਤੋਂ ਬਾਅਦ ਤਾਂ ਹੋਰ ਨਵੀਆਂ ਨਵੀਆਂ ਗੱਲਾਂ ਸਾਹਮਣੇ ਆ ਰਹੀਆਂ ਹਨ ਕਿ ਮੱਠ ਵਿੱਚ ਔਰਤਾਂ ਨਾਲ ਲਾਲਚ ਅਤੇ ਸਹਿਮਤੀ ਦੇ ਆਧਾਰ 'ਤੇ ਸਬੰਧ ਸਨ ਹੀ ਇਸ ਤੋਂ ਅੱਗੇ ਕੁਝ ਮਸ਼ਹੂਰ ਔਰਤਾਂ ਨਾਲ ਧੱਕਾ ਕਰਨ ਦੀਆਂ ਕਾਰਵਾਈਆਂ ਵੀ ਹੁੰਦੀਆਂ ਰਹੀਆਂ। ਪਰ ਸ਼ੰਕਰਾਚਾਰੀਆ ਦੇ ਸਿਆਸੀ ਪ੍ਰਭਾਵ ਨੂੰ ਵੇਖਦੇ ਹੋਏ ਜੇਲ੍ਹ ਵਿੱਚ ਉਸ ਨਾਲ ਵਿਸ਼ੇਸ਼ ਵਰਤਾਉ ਕੀਤਾ ਜਾ ਰਿਹਾ ਹੈ ਅਤੇ ਸੁਖ ਆਰਾਮ ਦਾ ਪੂਰਾ ਖਿਆਲ ਰੱਖਿਆ ਜਾ ਰਿਹਾ ਹੈ। ਹਰ ਰੋਜ ਉਸਦਾ ਮੈਡੀਕਲ ਚੈੱਕਅੱਪ ਕੀਤਾ ਜਾਂਦਾ ਹੈ ਅਤੇ ਡਾਕਟਰਾਂ ਮੁਤਾਬਿਕ ਉਹ ਪੂਰੀ ਤਰ੍ਹਾਂ ਤੰਦਰੁਸਤ ਹੈ।

ਜੈਲਲਿਤਾ ਨੇ ਗ੍ਰਿਫਤਾਰੀ ਦੀ ਮਨਜ਼ੂਰੀ ਕਿਉਂ ਦਿੱਤੀ?

ਇੱਕ ਇਹ ਵੀ ਸਵਾਲ ਉਠਦਾ ਹੈ ਕਿ ਸ਼ੰਕਰਾਚਾਰੀਆ ਜੈਇੰਦਰ ਸਰਸਵਤੀ ਤਾਮਿਲਨਾਡੂ ਵਿੱਚ ਰਾਜਗੁਰੂ ਦਾ ਰੋਲ ਕਰਦਾ ਰਿਹਾ ਹੈ ਅਤੇ ਜੈਲਲਿਤਾ ਬਹੁਤ ਸਾਰੇ ਮਾਮਲਿਆਂ ਵਿੱਚ ਉਸਦੀ ਸਲਾਹ ਲੈਂਦੀ ਰਹੀ ਹੈ। ਸੋ ਜਦ ਉਸਨੂੰ ਗ੍ਰਿਫਤਾਰ ਕੀਤਾ ਗਿਆ ਤਾਂ

*☆ ਇਸ ਮੱਠ ਦੀ ਕੁੱਲ ਜਾਇਦਾਦ 2000 ਕਰੋੜ ਦੇ ਲੱਗਭੱਗ ਹੈ।*
*☆ ਸ਼ੰਕਰ ਰਮਨ ਦੇ ਕਤਲ ਲਈ ਕ੍ਰਿਸ਼ਨਾਸਵਾਮੀ ਉਰਫ ਅੱਪੂ ਨਾਲ 2 ਕਰੋੜ ਵਿੱਚ ਸੌਦਾ ਤਹਿ ਕੀਤਾ ਗਿਆ।*
*☆ ਅੱਪੂ ਦਾ ਸੁਫਨਾ ਸੀ ਕਿ ਐਨੇ ਪੈਸੇ ਲੈਕੇ ਇਸ ਕਤਲ ਤੋਂ ਬਾਅਦ ਉਹ ਅਪਰਾਧ ਦੀ ਦੁਨੀਆਂ ਛੱਡ ਕੇ ਅਮਰੀਕਾ ਜਾਕੇ ਵਸ ਜਾਵੇਗਾ।*
*☆ 1987 ਵਿੱਚ ਜੈਇੰਦਰ ਆਪਣੇ ਗੁਰੂ ਨਾਲ ਰੁੱਸ ਕੇ ਮੱਠ ਛੱਡਕੇ ਚਲਾ ਗਿਆ ਸੀ ਤਦ ਰਾਸ਼ਟਰਪਤੀ ਆਰ. ਵੈਂਕਟਰਮਨ ਅਤੇ ਉਸਦੀ ਪਤਨੀ ਨੇ ਉਸਦਾ ਸਮਝੌਤਾ ਕਰਵਾਇਆ ਸੀ।*
*☆ ਜੈਇੰਦਰ ਅਤੇ ਉਸਦੇ ਸਾਥੀਆਂ ਵੱਲੋਂ ਸਰੀਰਕ ਛੇੜਛਾੜ ਦਾ ਸ਼ਿਕਾਰ ਹੋਣ ਵਾਲੀਆਂ ਵਿੱਚ ਇੱਕ ਮਸ਼ਹੂਰ ਤਾਮਿਲ ਲੇਖਕਾ ਅਤੇ ਇੱਕ ਮੈਗਜ਼ੀਨ ਦੀ ਸੰਪਾਦਕਾ ਤੱਕ ਸ਼ਾਮਲ ਹਨ।*

ਸਿਆਸੀ ਹਲਕੇ ਹੈਰਾਨ ਰਹਿ ਗਏ ਇਹ ਕਿਵੇਂ ਹੋ ਗਿਆ? ਇਸ ਸਬੰਧੀ ਜੈਲਲਿਤਾ ਦਾ ਜਵਾਬ ਕਿ 'ਸ਼ੰਕਰਾਚਾਰੀਆ ਦੋਸ਼ੀ ਹੈ ਅਤੇ ਕਨੂੰਨ ਅੱਗੇ ਸਭ ਬਰਾਬਰ ਹਨ' ਤਸੱਲੀ ਨਹੀਂ ਕਰਵਾਉਂਦਾ ਕਿਉਂਕਿ ਜੈਲਲਿਤਾ ਐਨੀ ਆਦਰਸ਼ਵਾਦੀ ਅੱਗੇ ਤਾਂ ਕਦੇ ਹੋਈ ਵੇਖੀ ਨਹੀਂ।

ਸਿਆਸੀ ਵਿਸ਼ਲੇਸ਼ਕਾਂ ਮੁਤਾਬਿਕ ਜੇ ਐਸ ਵਕਤ ਵੀ ਕੇਂਦਰ ਵਿੱਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੁੰਦੀ ਅਤੇ ਲੋਕਮਨਾਂ ਵਿੱਚ ਹਿੰਦੂਤਵੀ ਤਾਕਤਾਂ ਦੀ ਖਿੱਚ ਬਰਕਰਾਰ ਹੁੰਦੀ ਤਾਂ ਜੈਲਲਿਤਾ ਨੇ ਅਜਿਹਾ ਪੰਗਾ ਕਦੇ ਨਹੀਂ ਸੀ ਲੈਣਾ। ਸ਼ੰਕਰਾਚਾਰੀਆ ਨੇ ਅਜਿਹੇ ਕੰਮ ਤਾਂ ਪਹਿਲਾਂ ਵੀ ਬਥੇਰੇ ਕੀਤੇ ਜਾਂ ਕਰਵਾਏ ਸਨ ਪਰ ਜੈਲਲਿਤਾ ਦੀਆਂ ਸਿਆਸੀ ਗਿਣਤੀਆਂ ਮਿਣਤੀਆਂ ਵਿੱਚ ਉਸਦੀ ਹੁਣ ਓਨੀ ਅਹਿਮੀਅਤ ਨਹੀਂ ਸੀ ਇਸ ਲਈ ਉਸਨੇ 'ਕਾਨੂੰਨ ਨੂੰ ਆਪਣਾ ਕੰਮ ਕਰਨ ਦਿੱਤਾ।'

· ਅਸਲ ਵਿੱਚ ਪਿਛਲੇ ਸਾਲ ਹੋਈਆਂ ਲੋਕ ਸਭਾ ਚੋਣਾਂ ਵਿੱਚ ਜੈਲਲਿਤਾ ਦੀ AIADMK ਪਾਰਟੀ ਅਤੇ ਭਾਜਪਾ ਦਾ ਗੱਠਜੋੜ ਤਾਮਿਲਨਾਡੂ ਦੀਆਂ ਸਾਰੀਆਂ 39 ਸੀਟਾਂ 'ਤੇ ਚੋਣ ਹਾਰ ਗਿਆ। ਚੋਣਾਂ ਤੋਂ ਪਹਿਲਾਂ ਜੈਲਲਿਤਾ ਨੇ ਇਸੇ ਸ਼ੰਕਰਾਚਾਰੀਆ ਦੀ ਸਲਾਹ ਤੇ ਹਿੰਦੂਆਂ ਨੂੰ ਖੁਸ਼ ਕਰਨ ਵਾਲੇ ਕਈ ਫੈਸਲੇ ਕੀਤੇ ਸਨ ਜਿਵੇਂ ਕਿ ਮੰਦਰਾਂ ਵਿੱਚ ਮੁਫਤ ਖਾਣੇ ਦੀ ਸਕੀਮ ਸ਼ੁਰੂ ਕਰਨਾ, ਧਰਮ ਪ੍ਰੀਵਰਤਨ ਤੇਂ ਪਾਬੰਦੀ ਲਗਾਉਣ ਵਾਲਾ ਐਕਟ ਪਾਸ ਕਰਨਾ ਅਤੇ ਮੰਦਰਾਂ ਵਿੱਚ ਜਾਨਵਰਾਂ ਦੀਆਂ ਬਲੀਆਂ ਤੇ ਪਾਬੰਦੀ ਲਗਾਉਣਾ ਆਦਿ। ਪਰ ਇਹਨਾਂ ਕਦਮਾਂ ਨੇ ਚੋਣਾਂ ਵਿੱਚ ਕੋਈ ਰੰਗ ਨਾ ਦਿਖਾਇਆ। ਸਿਆਸੀ ਬੰਦੇ ਲਈ ਤਾਂ ਉਹੀ ਕਦਮ ਚੰਗਾ ਹੁੰਦਾ ਹੈ ਜੋ ਉਸ ਦੀਆਂ ਵੋਟਾਂ ਵਿੱਚ ਵਾਧਾ ਕਰੇ। ਸੋ ਚੋਣਾਂ ਤੋਂ ਕੁਝ ਸਮਾਂ ਬਾਅਦ ਹੀ ਜੈਲਲਿਤਾ ਨੇ ਇਹਨਾਂ ਸਾਰੇ ਕਦਮਾਂ ਤੋਂ ਪੈਰ ਪਿਛਾਂਹ ਖਿੱਚ ਲਏ ਅਤੇ ਜੈਇੰਦਰ ਵੀ ਉਸਦੀਆਂ ਨਜ਼ਰਾਂ ਵਿਚੋਂ ਡਿੱਗ ਪਿਆ। (ਇਸਦੀ ਮਿਸਾਲ 11 ਅਗਸਤ 2003 ਨੂੰ ਮੱਠ ਵਿੱਚ ਖਿੱਚੀ ਇੱਕ ਫੋਟੋ ਤੋਂ ਮਿਲਦੀ ਹੈ ਜਿੱਥੇ ਜੈਲਲਿਤਾ ਸ਼ੰਕਰਾਚਾਰੀਆ ਤੋਂ ਉਚੀ ਕੁਰਸੀ ਉਤੇ ਬੈਠੀ ਹੈ, ਜਦ ਕਿ ਅੱਜ ਤੱਕ ਸ਼ੰਕਰਾਚਾਰੀਆ ਦੇ ਬਰਾਬਰ ਵੀ ਕੋਈ ਨਹੀਂ ਬੈਠਾ ਸੀ ਇਥੋਂ ਤੱਕ ਕਿ ਰਾਸ਼ਟਰਪਤੀ ਜਾਂ ਨਿਪਾਲ ਦਾ ਰਾਜਾ ਵੀ ਜਦ ਮੱਠ ਵਿੱਚ ਆਏ ਤਾਂ ਉਹ ਜ਼ਮੀਨ ਤੇ ਜਾਂ ਸ਼ੰਕਰਾਚਾਰੀਆ ਤੋਂ ਨੀਂਵੀ ਕੁਰਸੀ 'ਤੇ ਬੈਠੇ) ਲੋਕ ਸਭਾ ਚੋਣਾਂ ਵਿੱਚ ਹੋਏ ਹਸ਼ਰ ਨੂੰ ਉਹ 2006 ਵਿੱਚ ਹੋ ਰਹੀਆਂ ਅਸੈਂਬਲੀ ਚੋਣਾਂ ਵਿੱਚ ਦੁਹਰਾਉਣਾ ਨਹੀਂ ਚਾਹੁੰਦੀ। ਇਸ ਲਈ ਉਹ ਹਿੰਦੂਤਵਵਾਦੀ ਸਾੜ੍ਹੀ ਲਾਹਕੇ ਧਰਮ ਨਿਰਪੱਖ ਦਿੱਖ ਬਨਾਉਣਾ ਚਾਹੁੰਦੀ ਹੈ ਅਤੇ ਸੈਕੂਲਰ ਅਖਵਾਉਣ ਵਾਲੀਆਂ ਪਾਰਟੀਆਂ (ਕਾਂਗਰਸ, ਪੀ.ਐਮ.ਕੇ. ਵਗੈਰਾ) ਨਾਲ਼ ਨੇੜਤਾ ਬਨਾਉਣੀ ਚਾਹੁੰਦੀ ਹੈ। ਇਸ ਕਰਕੇ ਜਦ ਸ਼ੰਕਰਾਚਾਰੀਆ ਦੀ ਗ੍ਰਿਫਤਾਰੀ ਵਾਲਾ ਮਾਮਲਾ ਉਸਦੇ ਅੱਗੇ ਆਇਆ ਤਾਂ ਉਸਨੂੰ ਲੱਗਾ ਕਿ 'ਕਾਨੂੰਨ ਨੂੰ ਆਪਣਾ ਕੰਮ ਕਰ ਲੈਣ ਦੇਣਾ ਚਾਹੀਦਾ ਹੈ।'

ਬਾਅਦ ਦੀਆਂ ਘਟਨਾਵਾਂ ਨੇ ਦਿਖਾਇਆ ਕਿ ਜੈਲਲਿਤਾ ਦਾ ਫੈਸਲਾ ਉਸ ਲਈ ਸਿਆਸੀ ਪੱਖੋਂ ਵੀ ਠੀਕ ਹੀ ਰਿਹਾ। ਇਥੋਂ ਤੱਕ ਕਿ ਇੱਕ ਵਾਰ ਤਾਂ ਉਸਦੇ ਕੱਟੜ ਵਿਰੋਧੀ ਕਰੁਨਾਨਿਧੀ ਨੂੰ ਵੀ ਇਸਨੂੰ ਠੀਕ ਕਹਿਣਾ ਪਿਆ। ਉਂਜ ਵੀ ਕਾਂਚੀ ਮੱਠ ਅਤੇ ਇਸ ਸ਼ੰਕਰਾਚਾਰੀਆ ਦਾ ਤਾਮਿਲਨਾਡੂ ਵਿੱਚ ਬਹੁਤਾ ਪ੍ਰਭਾਵ ਨਹੀਂ ਹੈ ਇਸੇ ਕਰਕੇ ਭਾਜਪਾ ਅਤੇ ਵਿਸ਼ਵ ਹਿੰਦੂ ਪ੍ਰੀਸ਼ਦ ਵਰਗੀਆਂ ਪਾਰਟੀਆਂ ਵੱਲੋਂ ਰੌਲਾ ਪਾਉਣ ਦੇ ਬਾਵਜੂਦ ਸ਼ੰਕਰਾਚਾਰੀਆ ਦੇ ਹੱਕ ਵਿੱਚ ਕੋਈ ਖਾਸ ਮੁਜਾਹਰੇ ਜਾਂ ਅਮਨ ਕਾਨੂੰਨ ਦਾ ਮਸਲਾ ਨਹੀਂ ਬਣਿਆ। ਲੋਕਾਂ ਦੇ ਪ੍ਰਤੀਕਰਮ ਦਾ ਨਮੂੰਨਾ ਇਕ ਤਾਮਿਲ ਅਖਬਾਰ ਵਿੱਚ ਲੱਗੀ ਚਿੱਠੀ ਤੋਂ ਮਿਲਦਾ ਹੈ ਜਿਸ ਵਿੱਚ ਪਾਠਕ ਨੇ ਲਿਖਿਆ ਹੈ - "ਜੈਇੰਦਰ ਸਰਸਵਤੀ ਨੇ ਅਹਿੰਸਾ ਦੇ ਨਾਮ 'ਤੇ ਜਾਨਵਰਾਂ ਦੀ ਬਲੀ ਉਤੇ ਪਾਬੰਦੀ ਲਗਾਉਣ ਦੀ ਤਾਂ ਸਲਾਹ ਦਿੱਤੀ ਪਰ ਜਾਪਦਾ ਹੈ ਓਹ ਮਨੁੱਖੀ ਜ਼ਿੰਦਗੀ ਖਤਮ ਕਰ ਦੇਣ ਦੇ ਵਿਰੁੱਧ ਨਹੀਂ ਹੈ।" ਇਸਤੋਂ ਬਾਅਦ ਜਿਵੇਂ ਉਸਦੇ ਜੁਲਮਾਂ ਦਾ ਸ਼ਿਕਾਰ ਹੋਣ ਵਾਲੀਆਂ ਔਰਤਾਂ ਟੈਲੀਵੀਜ਼ਨ ਉਤੇ ਆਈਆਂ ਅਤੇ ਭਾਜਪਾ ਦੇ ਰੌਲੇ ਗੌਲੇ ਨੂੰ ਲੋਕਾਂ ਨੇ ਅਣਗੌਲਿਆਂ ਕੀਤਾ ਉਸ ਨਾਲ ਤਾਂ ਲੋਕਾਂ ਦੇ ਸ਼ੰਕਰਾਚਾਰੀਆ ਦੇ ਹੱਕ ਵਿੱਚ ਭੜਕਣ ਦਾ ਮੁੱਦਾ ਹੀ ਸਮੇਟਿਆ ਗਿਆ।

### ਅੰਨ੍ਹੀ ਸ਼ਰਧਾ ਅਤੇ ਅੰਨ੍ਹੀ ਆਮਦਨ ਅਜਿਹੇ ਅਪਰਾਧਾਂ ਲਈ ਭੋਇੰ ਮੁਹਈਆ ਕਰਦੀ ਹੈ

ਜਿੱਥੇ ਐਨਾ ਪੈਸਾ ਅਤੇ ਫਿਰ ਉਸ ਪੈਸੇ ਦੀ ਵਰਤੋਂ ਦਾ ਕੋਈ ਹਿਸਾਬ ਕਿਤਾਬ ਮੰਗਣ ਵਾਲਾ ਨਾ ਹੋਵੇ ਤਾਂ ਉਸ ਪੈਸੇ ਦੀ ਵਰਤੋਂ ਅਜਿਹੇ ਕੰਮਾਂ ਲਈ ਹੋਣੀ ਕੋਈ ਅਲੋਕਾਰੀ ਗੱਲ ਨਹੀਂ। ਇਸ ਬਾਰੇ ਮਸ਼ਹੂਰ ਧਾਰਮਿਕ ਸੁਧਾਰਕ ਆਗੂ ਸਵਾਮੀ ਅਗਨੀਵੇਸ਼ ਦਾ ਕਹਿਣਾ ਹੈ, "ਧਰਮ ਅੱਜ ਇੱਕ ਅਰਬਾਂ ਡਾਲਰ ਵਾਲਾ ਕਾਰੋਬਾਰ ਬਣ ਚੁੱਕਾ ਹੈ ਅਤੇ ਅਜੀਬ ਗੱਲ ਹੈ ਕਿ ਇਸ ਪੈਸੇ ਦੀ ਵਰਤੋਂ ਲਈ ਕੋਈ ਜਵਾਬਦੇਹੀ ਜਾਂ ਪਾਰਦਰਸ਼ਤਾ ਨਹੀਂ ਹੈ। ਅਜਿਹਾ ਹਿਸਾਬੋਂ ਕਿਤਾਬੋਂ ਬਾਹਰਲਾ ਪੈਸਾ ਹੀ ਪੁਜਾਰੀ ਵਰਗ ਦੇ ਸ਼ਾਹੀ ਤੌਰ ਤਰੀਕਿਆਂ ਦਾ ਕਾਰਣ ਬਣਦਾ ਹੈ।"

ਇੱਕ ਭਾਰਤੀ ਖੋਜ ਸੰਸਥਾ Indian Centre for Philanthropy ਦੀ ਡਾਇਰੈਕਟਰ ਪੁਸ਼ਪਾ ਸੁੰਦਾਰ ਨੇ ਧਾਰਮਿਕ ਸਥਾਨਾਂ ਦੀ ਅਰਬਾਂ ਖਰਬਾਂ ਦੀ ਆਮਦਨ ਦਾ ਵਿਗਿਆਨਕ ਸਰਵੇ ਕਰਨ ਦੀ ਕਸ਼ਿਸ ਕੀਤੀ ਤਾਂ ਇੱਕ ਜਾਂ ਦੋ ਸ਼ੰਸਥਾਨਾਂ ਨੂੰ ਛੱਡ ਕੇ ਬਾਕੀ ਸਾਰਿਆਂ ਨੇ ਆਪਣੀ ਆਮਦਨ ਦੇ ਵੇਰਵੇ ਦੇਣ ਤੋਂ ਨਾਂਹ ਕਰ ਦਿੱਤੀ। ਫਿਰ ਵੀ ਉਸਨੇ ਆਪਣੀ ਪੁਸਤਕ 'ਭਾਰਤ ਵਿੱਚ ਧਾਰਮਿਕ ਦਾਨ ਅਤੇ ਸਮਾਜਿਕ ਵਿਕਾਸ' ਵਿੱਚ ਜੋ ਅੰਕੜੇ ਪੇਸ਼ ਕੀਤੇ ਹਨ ਉਹ ਅੱਖਾਂ ਖੋਲ੍ਹ ਦੇਣ ਵਾਲੇ ਹਨ ਕਿ ਕਿਵੇਂ ਅਥਾਹ ਧਨ ਬਰਬਾਦ ਕੀਤਾ ਜਾਂਦਾ ਹੈ। ਉਸਦੇ ਅਧਿਐਨ ਮੁਤਾਬਿਕ ਮਸ਼ਹੂਰ ਤਿਰੂਪਤੀ ਮੰਦਰ ਦੀ ਸਲਾਨਾ ਆਮਦਨ 600 ਕਰੋੜ ਰੁਪਏ ਹੈ। ਇਸਦੇ ਕੰਟਰੋਲ ਲਈ ਸਰਕਾਰ ਨੇ ਇੱਕ ਤਿਰੂਮਾਲਾ ਤਿਰੂਪਤੀ ਦੇਵਸਥਾਨਮ ਟਰੱਸਟ ਬਣਾਇਆ ਹੋਇਆ ਹੈ ਪਰ ਸਰਕਾਰੀ ਕੰਟਰੋਲ ਦੇ ਬਾਵਜੂਦ ਵੀ ਇਸ ਧਨ ਵਿਚੋਂ ਕੇਵਲ 10 ਤੋਂ 17 ਪ੍ਰਤੀਸ਼ਤ ਹੀ ਸਮਾਜਿਕ ਅਤੇ ਪਰਉਪਕਾਰੀ ਕੰਮਾਂ 'ਤੇ ਖਰਚ ਕੀਤਾ ਜਾਂਦਾ ਹੈ ਅਤੇ ਇਹਨਾਂ ਪਰਉਪਕਾਰੀ ਕੰਮਾਂ ਵਿੱਚ ਵੀ ਧਾਰਮਿਕ ਸਿੱਖਿਆ ਦੇਣੀ ਅਤੇ ਹਿੰਦੂ ਧਰਮ ਦਾ ਪਾਸਾਰ ਕਰਨਾ ਸ਼ਾਮਲ ਹਨ। ਇਸੇ ਤਰ੍ਹਾਂ ਘੱਟ ਗਿਣਤੀ ਕਮਿਸ਼ਨ ਦੇ ਇੱਕ ਮੈਂਬਰ ਵਾਲਸਨ ਥੰਪੂ ਮੁਤਾਬਿਕ, "ਈਸਾਈ ਚਰਚਾਂ ਵਿੱਚ ਵੀ ਕੁਰਪਸ਼ਨ ਏਨੀ ਹੀ ਫੈਲੀ ਹੋਈ ਹੈ। ਚਰਚਾਂ ਵੱਲੋਂ ਸਕੂਲ ਤੇ

ਬਾਕੀ ਸਫਾ 8 'ਤੇ



# ਭਾਰਤੀ ਫੌਜ ਅਤੇ ਫੌਜੀ ਦੀ ਰੂਹ

*ਤੇਜਪਾਲ ਸਿੰਘ, ਕਪੂਰਥਲਾ*

ਭਾਰਤੀ ਲੋਕਾਂ ਨੂੰ ਵਿਗਿਆਨ ਦੀਆਂ ਪ੍ਰਾਪਤੀਆਂ ਤੇ ਵਿਗਿਆਨਕ ਖੋਜਾਂ ਤੋਂ ਜਾਣੂ ਕਰਵਾਉਣ ਅਤੇ ਉਨ੍ਹਾਂ ਨੂੰ ਸਿਹਤ, ਵਾਤਾਵਰਣ, ਸੰਤੁਲਿਤ ਭੋਜਨ, ਪਾਣੀ ਦੀ ਸੰਭਾਲ ਤੇ ਅੰਧ-ਵਿਸ਼ਵਾਸਾਂ ਸੰਬੰਧੀ ਵਿਗਿਆਨਕ ਚੇਤਨਾ ਦੇਣ ਲਈ ਸਾਲ 2004 ਨੂੰ ਭਾਰਤ ਸਰਕਾਰ ਵੱਲੋਂ ਵਿਗਿਆਨ ਚੇਤਨਾ ਵਰ੍ਹੇ ਦੇ ਤੌਰ 'ਤੇ ਮਨਾਇਆ ਜਾ ਰਿਹਾ ਹੈ। ਪ੍ਰੰਤੂ ਭਾਰਤੀ ਫੌਜ ਅੰਦਰ ਪਿਛਲੇ 36 ਸਾਲਾਂ ਤੋਂ ਵਾਪਰ ਰਹੇ ਅਤੇ ਪਿਛਲੇ 5 ਸਾਲਾਂ ਤੋਂ ਅਖਬਾਰਾਂ 'ਚ ਚਰਚਾ ਦਾ ਵਿਸ਼ਾ ਬਣੇ ਤੇ ਹੁਣ 27 ਨਵੰਬਰ ਦੀ ਸ਼ਾਮ 7.30 ਵਜੇ ਦੂਰਦਰਸ਼ਨ ਜਲੰਧਰ ਤੋਂ ਪ੍ਰਚਾਰੇ ਗਏ ਮ੍ਰਿਤਕ ਫੌਜੀ ਹਰਭਜਨ ਸਿੰਘ ਦੀ 'ਰੂਹ' ਨੂੰ ਫੌਜ ਵਿਭਾਗ ਵੱਲੋਂ ਡਿਊਟੀ 'ਤੇ ਦਿਖਾ ਕੇ ਤਰੱਕੀਆਂ ਦੇਣ, ਛੁੱਟੀ ਦੇਣ, ਤਨਖ਼ਾਹ ਦੇਣ, ਉਸ ਦੀ ਸੇਵਾ ਵਿਚ ਅਰਦਲੀ ਤਾਇਨਾਤ ਕਰਨ ਦੇ ਗ਼ੈਰ-ਵਿਗਿਆਨਕ ਵਰਤਾਰੇ ਪ੍ਰਤੀ ਭਾਰਤ ਸਰਕਾਰ ਦੀ ਉਦਾਸੀਨਤਾ ਇਸ ਵਿਗਿਆਨ ਚੇਤਨਾ ਵਰ੍ਹੇ ਦੀ ਸਾਰਥਕਤਾ 'ਤੇ ਸਵਾਲੀਆ ਚਿੰਨ੍ਹ ਲਗਾਉਂਦੀ ਹੈ।

ਅਕਤੂਬਰ 1999 'ਚ ਅੰਗਰੇਜ਼ੀ ਤੇ ਪੰਜਾਬੀ ਅਖ਼ਬਾਰਾਂ 'ਚ ਚਰਚਾ ਦਾ ਵਿਸ਼ਾ ਬਣੀ ਪੰਜਾਬ ਦੇ ਜ਼ਿਲ੍ਹਾ ਕਪਰਥਲਾ ਦੇ ਪਿੰਡ ਤਲਵੰਡੀ ਕੂਕਾ ਦੇ 1968 'ਚ ਪੈਰ ਤਿਲਕ ਕੇ ਇਕ ਬਰਸਾਤੀ ਨਾਲੇ 'ਚ ਡਿੱਗਣ ਕਾਰਨ ਮਰੇ ਫੌਜੀ ਹਰਭਜਨ ਸਿੰਘ ਦੀ 'ਆਤਮਾ' ਸਾਲ 2004 'ਚ ਇਕ ਵਾਰ ਫਿਰ ਚਰਚਾ 'ਚ ਹੈ। ਪੰਜ ਸਾਲ ਪਹਿਲਾਂ ਇਸ ਮਾਮਲੇ ਦੀ ਪੜਤਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਕੀਤੀ ਗਈ ਸੀ ਤੇ ਕੁਝ ਕਮਜ਼ੋਰ ਮਾਨਸਿਕਤਾ ਦੇ ਮਾਲਕ ਅੰਧਵਿਸ਼ਵਾਸੀ ਫੌਜੀ ਕਰਮਚਾਰੀਆਂ ਅਤੇ ਅਧਿਕਾਰੀਆਂ ਅੰਦਰ ਘਰ ਕਰੀ ਬੈਠੇ ਭੂਤਾਂ-ਪ੍ਰੇਤਾਂ ਤੇ ਆਤਮਾਵਾਂ ਸੰਬੰਧੀ ਵਹਿਮ ਅਤੇ ਡਰ ਨੂੰ ਹੀ ਇਸ ਘਟਨਾ ਦਾ ਕਾਰਨ ਦੱਸਿਆ ਸੀ। ਉਸ ਸਮੇਂ ਇਸ ਕਾਲਪਨਿਕ 'ਆਤਮਾ' ਸੰਬੰਧੀ ਫੌਜੀ ਅਧਿਕਾਰੀਆਂ ਅਤੇ ਮ੍ਰਿਤਕ ਫੌਜੀ ਦੇ ਪਰਵਾਰਿਕ ਮੈਂਬਰਾਂ ਵੱਲੋਂ ਇਸ 'ਆਤਮਾ' ਦੀ ਹੋਂਦ ਸੰਬੰਧੀ ਕੀਤੇ ਜਾ ਰਹੇ ਸਾਰੇ ਦਾਅਵਿਆਂ ਨੂੰ ਸੁਸਾਇਟੀ ਵੱਲੋਂ ਝੂਠੇ ਸਾਬਤ ਕੀਤਾ ਗਿਆ ਸੀ ਅਤੇ ਨਾਲ ਹੀ ਇਸ 'ਆਤਮਾ' ਦੀ ਹੋਂਦ ਸਾਬਤ ਕਰਨ ਵਾਲੇ ਕਿਸੇ ਵੀ ਵਿਅਕਤੀ ਨੂੰ ਸੁਸਾਇਟੀ ਵੱਲੋਂ ਰੱਖੇ ਇਕ ਲੱਖ ਰੁਪਏ ਦੇ ਨਕਦ ਇਨਾਮ ਜਿੱਤਣ ਲਈ ਖੁੱਲ੍ਹੀ ਚੁਣੌਤੀ ਦਿੱਤੀ ਗਈ ਸੀ। ਪਰ ਇਸ ਨੂੰ ਸਾਬਤ ਕਰਨ ਲਈ ਕੋਈ ਸਾਹਮਣੇ ਨਾ ਆਇਆ।

ਇੱਥੇ ਹੀ ਬੱਸ ਨਹੀਂ, ਸੁਸਾਇਟੀ ਵੱਲੋਂ ਇਸ ਸਾਰੇ ਮਾਮਲੇ ਦੀ ਉੱਚ-ਪੱਧਰੀ ਜਾਂਚ ਦੀ ਵੀ ਮੰਗ ਕੀਤੀ ਗਈ ਸੀ। ਉਸ ਤੋਂ ਬਾਅਦ ਕੁਝ ਸਮੇਂ ਲਈ ਇਹ ਮਾਮਲਾ ਠੰਢਾ ਪੈ ਗਿਆ। ਇੱਥੋਂ ਤੱਕ ਕਿ ਸੁਸਾਇਟੀ ਵੱਲੋਂ ਚੁਣੌਤੀ ਦੇਣ ਤੋਂ ਬਾਅਦ ਇਸ 'ਆਤਮਾ' ਦੀ ਛੁੱਟੀ ਖਤਮ ਹੋਣ 'ਤੇ ਇਸ ਨੂੰ ਪਿੰਡ ਕੂਕਾਂ ਤੋਂ ਜਲੰਧਰ ਰੇਲਵੇ ਸਟੇਸ਼ਟ ਤੱਕ ਲਿਜਾਣ ਲਈ ਫੌਜ ਦੀ ਜੀਪ ਵੀ ਨਾ ਭੇਜੀ ਗਈ, ਸਗੋਂ ਇੱਕ ਪ੍ਰਾਈਵੇਟ ਗੱਡੀ ਵਿਚ ਹੀ ਇਸ ਨੂੰ ਲਿਜਾਇਆ ਗਿਆ।

ਹੁਣ ਜਦੋਂ ਇਸ 'ਆਤਮਾ' ਨੂੰ ਅਗਲੇ ਸਾਲ ਆਨਰੇਰੀ ਕੈਪਟਨ ਦੇ ਅਹੁਦੇ ਤੋਂ ਸੇਵਾ-ਮੁਕਤ ਕੀਤਾ ਜਾਣ ਦੀਆਂ ਖ਼ਬਰਾਂ ਛਪੀਆਂ ਅਤੇ ਜਲੰਧਰ ਦੂਰਦਰਸ਼ਨ ਤੋਂ ਵੀ ਇਸ ਅਖੌਤੀ ਆਤਮਾ ਦਾ ਪ੍ਰਚਾਰ ਕੀਤਾ ਗਿਆ ਤਾਂ ਇੱਕ ਅਹਿਮ ਸਵਾਲ ਉੱਭਰ ਕੇ ਸਾਹਮਣੇ ਆਇਆ ਹੈ ਕਿ ਭਾਰਤੀ ਫੌਜ, ਜਿਸ 'ਤੇ ਦੇਸ਼ ਦੇ ਬੱਜਟ ਦਾ ਵੱਡਾ ਹਿੱਸਾ ਖ਼ਰਚ ਕੀਤਾ ਜਾਂਦਾ ਹੈ, ਅੰਦਰ ਵਾਪਰ ਰਹੀ ਇਸ ਗ਼ੈਰ-ਵਿਗਿਆਨਕ ਅਤੇ ਤੱਥਾਂ ਤੋਂ ਸੱਖਣੀ ਘਟਨਾ ਦੀ ਅੱਜ ਤੱਕ ਕੋਈ ਵਿਭਾਗੀ ਜਾਂਚ ਕਿਉਂ ਨਹੀਂ ਕੀਤੀ ਗਈ ? ਪਿਛਲੇ 36 ਸਾਲਾਂ ਤੋਂ ਲਗਾਤਾਰ ਇੱਕ ਮ੍ਰਿਤਕ ਵਿਅਕਤੀ ਨੂੰ ਤਰੱਕੀਆਂ ਦੇਣ, ਤਨਖਾਹ ਦੇਣ, ਛੁੱਟੀ ਭੇਜਣ, ਉਸ ਲਈ ਦਫਤਰ ਅਲਾਟ ਕਰਨ ਅਤੇ ਅਰਦਲੀ ਤੈਨਾਤ ਕਰਨ ਸੰਬੰਧੀ ਹੋ ਰਹੇ ਖਰਚੇ ਦਾ ਜਵਾਬਦੇਹ ਕੌਣ ਹੈ ? ਕੀ ਇਹ ਮਾਮਲਾ ਗ੍ਰਹਿ ਵਿਭਾਗ, ਪ੍ਰਧਾਨ ਮੰਤਰੀ, ਰਾਸ਼ਟਰਪਤੀ, ਸੀ. ਬੀ. ਆਈ. ਜਾਂ ਹੋਰ ਖੁਫੀਆ ਏਜੰਸੀਆਂ ਦੇ ਧਿਆਨ 'ਚ ਹੀ ਨਹੀਂ ਆਇਆ ਜਾਂ ਇਸ ਨੂੰ ਜਾਣ ਬੁੱਝ ਕੇ ਅਣਗੌਲਿਆ ਕੀਤਾ ਜਾ ਰਿਹਾ ਹੈ ? ਫੌਜੀ ਵਿਭਾਗ ਨੂੰ ਲੱਖਾਂ ਰੁਪਏ ਦਾ ਚੂਨਾ ਲਾਉਣ ਅਤੇ ਲੋਕਾਂ 'ਚ ਇਸ ਘਟਨਾ ਰਾਹੀਂ ਵਹਿਮ ਭਰਮ ਫੈਲਾਉਣ ਵਰਗੇ ਅਨੈਤਿਕ ਕੰਮ ਕਰਨ ਵਾਲੇ ਵਿਅਕਤੀਆਂ ਵਿਰੁੱਧ ਹੁਣ ਤੱਕ ਕੋਈ ਕਾਰਵਾਈ ਕਿਉਂ ਨਹੀਂ ਕੀਤੀ ਗਈ?

ਵੈਸੇ ਤਾਂ ਸਾਡੇ ਦੇਸ਼ ਅੰਦਰ 21ਵੀਂ ਸਦੀ ਦੌਰਾਨ ਵੀ ਮਨੁੱਖੀ ਬਲੀਆਂ ਦੇਣ ਅਤੇ ਔਰਤਾਂ ਨੂੰ 'ਡਾਇਣ' ਕਹਿ ਕੇ ਪੱਥਰ ਮਾਰ-ਮਾਰ ਕੇ ਮਾਰ ਦੇਣ ਵਰਗੀਆਂ ਅਣਮਨੁੱਖੀ ਘਟਨਾਵਾਂ ਜਾਰੀ ਹਨ। ਇਸ ਸਦੀ ਨੂੰ ਵਿਗਿਆਨ ਦੀ ਸਦੀ ਕਹਿਣ ਅਤੇ ਵੱਖ-ਵੱਖ ਖੇਤਰਾਂ 'ਚ ਵਿਗਿਆਨਕ ਮੱਲਾਂ ਮਾਰਨ ਦਾ ਦਾਅਵਾ ਕਰਨ ਵਾਲੇ ਇਸ ਦੇਸ਼ ਵਿਚ ਅੱਜ ਵੀ ਮੀਂਹ ਨਾ ਪੈਣ 'ਤੇ ਗੁੱਡੀਆਂ ਫੂਕਣ, ਯੱਗ ਕਰਨ, ਹੜ੍ਹ ਆਉਣ 'ਤੇ ਨਦੀਆਂ ਨੂੰ ਨੱਥ-ਚੂੜੇ ਭੇਂਟ ਕਰਨ ਵਰਗੀਆਂ ਗ਼ੈਰ-ਵਿਗਿਆਨਕ ਕਾਰਵਾਈਆਂ ਜਾਰੀ ਹਨ ਅਤੇ ਇਨ੍ਹਾਂ ਕਾਰਵਾਈਆਂ 'ਚ ਮੰਤਰੀਆਂ ਵੱਲੋਂ ਸ਼ਾਮਲ ਹੋਣ 'ਤੇ ਫ਼ਖ਼ਰ ਮਹਿਸੂਸ ਕੀਤਾ ਜਾਂਦਾ ਹੈ। ਗ਼ੈਰ-ਵਿਗਿਆਨਕ ਹੋਣ ਦੇ ਬਾਵਜੂਦ ਜੋਤਿਸ਼ ਨੂੰ ਸਲੇਬਸ 'ਚ ਸ਼ਾਮਲ ਕਰ ਕੇ ਮਾਣ ਮਹਿਸੂਸ ਕੀਤਾ ਜਾਂਦਾ ਹੈ।

ਪਰ ਸਰਹੱਦ ਦੇ ਇੱਕ ਹਿੱਸੇ ਨੂੰ ਕਿਸੇ ਕਾਲਪਨਿਕ 'ਆਤਮਾ' ਹਵਾਲੇ ਕਰਕੇ ਬੇ-ਫਿਕਰੀ ਦੀ ਨੀਂਦ ਸੌਂ ਰਹੇ ਫੌਜੀ ਅਧਿਕਾਰੀਆਂ ਦੀ ਦੇਸ਼ ਪ੍ਰਤੀ ਇਸ ਗ਼ੈਰ-ਜ਼ਿੰਮੇਵਾਰੀ ਸੰਬੰਧੀ ਕੋਈ ਐਕਸ਼ਨ ਨਾ ਲਏ ਜਾਣਾ ਗੰਭੀਰ ਚਿੰਤਾ ਦਾ ਮਾਮਲਾ ਹੈ, ਜਦੋਂ ਕਿ ਸਾਡੇ ਦੇਸ਼ ਦੇ ਫੌਜਾਂ ਦੇ ਸੁਪਰੀਮ ਕਮਾਂਡਰ ਮਾਣਯੋਗ ਰਾਸ਼ਟਰਪਤੀ ਜੀ ਖ਼ੁਦ ਇਕ ਵਿਗਿਆਨੀ ਹਨ।

ਚਿੰਤਾ ਦਾ ਦੂਜਾ ਵਿਸ਼ਾ ਹੈ ਦੂਰਦਰਸ਼ਨ ਵੱਲੋਂ ਬਿਨਾਂ ਕਿਸੇ ਪੜਤਾਲ ਤੋਂ ਸੁਣੀ-ਸੁਣਾਈ ਘਟਨਾ ਨੂੰ ਪੇਸ਼ ਕਰਨਾ। ਪਹਿਲਾਂ ਹੀ ਦੂਰਦਰਸ਼ਨ ਤੋਂ ਦਿਖਾਏ ਜਾਣ ਵਾਲੇ ਲੜੀਵਾਰਾਂ ਵਿਚ ਭੂਤਾਂ-ਪ੍ਰੇਤਾਂ ਤੇ ਆਤਮਾਵਾਂ ਸੰਬੰਧੀ ਨਾਟਕਾਂ ਦੀ ਭਰਮਾਰ ਹੈ। ਪਰ ਫੌਜੀ ਦੀ ਆਤਮਾ ਸੰਬੰਧੀ ਅਫਵਾਹ ਨੂੰ ਸੱਚੀ ਘਟਨਾ ਬਣਾ ਕੇ ਪੇਸ਼ ਕਰਨਾ ਭਾਰਤੀ

ਸੰਵਿਧਾਨ ਦੀ ਧਾਰਾ 51-ਏ (ਐੱਚ) ਦੀਆਂ ਸ਼ਰੇਆਮ ਧੱਜੀਆਂ ਉਡਾਉਣ ਤੋਂ ਬਿਨਾਂ ਹੋਰ ਕੁਝ ਨਹੀਂ। ਭਾਰਤ ਸਰਕਾਰ ਵੱਲੋਂ ਮਨਾਏ ਜਾ ਰਹੇ ਵਿਗਿਆਨ ਚੇਤਨਾ ਵਰ੍ਹੇ ਦਾ ਮੂੰਹ ਚਿੜਾ ਰਿਹਾ ਦੂਰਦਰਸ਼ਨ 'ਆਪ ਬੀਤੀ' ਵਰਗੇ ਸੀਰੀਅਲ ਅਤੇ ਹੋਰ ਗ਼ੈਰ-ਵਿਗਿਆਨਕ ਘਟਨਾਵਾਂ ਦਾ ਧੜੱਲੇ ਨਾਲ ਪ੍ਰਚਾਰ ਕਰ ਰਿਹਾ ਹੈ। ਅਜਿਹੇ ਪ੍ਰਚਾਰ ਨੂੰ ਫੌਰੀ ਨੱਥ ਪਾਉਣ (ਬੰਦ ਕਰਨ) ਤੋਂ ਬਿਨਾਂ ਜਿੰਨੇ ਮਰਜ਼ੀ ਵਿਗਿਆਨ ਚੇਤਨਾ ਵਰ੍ਹੇ ਮਨਾਏ ਜਾਣ, ਉਨ੍ਹਾਂ ਦੀ ਕੋਈ ਸਾਰਥਕਤਾ ਨਹੀਂ ਹੋ ਸਕਦੀ।

ਜਿੱਥੇ ਦੂਰਦਰਸ਼ਨ ਤੋਂ ਦਿਖਾਏ ਸੀਰੀਅਲ 'ਚ ਫੌਜੀ ਦੀ ਕਥਿਤ ਆਤਮਾ ਨੂੰ ਭਾਰਤੀ ਬਾਰਡਰ ਦੀ ਰਖਵਾਲੀ ਕਰਨ ਦਾ ਦਾਅਵਾ ਕਰਦਾ ਦਿਖਾਇਆ ਗਿਆ ਹੈ, ਉਥੇ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਇਸ ਦਾ ਗੰਭੀਰ ਨੋਟਿਸ ਲੈਂਦਿਆਂ, ਸੂਬਾ ਮੀਡੀਆ ਵਿਭਾਗ ਦੇ ਮੁਖੀ ਸੁਮੀਤ ਸਿੰਘ ਦੀ ਅਗਵਾਈ 'ਚ ਦੋ ਦਸੰਬਰ ਨੂੰ ਦੂਰਦਰਸ਼ਨ ਜਲੰਧਰ ਦੇ ਡਿਪਟੀ ਡਾਇਰੈਕਟਰ ਨੂੰ ਇਕ ਵਫਦ ਵੀ ਮਿਲਿਆ। ਜਿਸ ਵਿਚ ਜ਼ੋਨ ਜਥੇਬੰਦਕ ਮੁੱਖੀ ਜਸਵਿੰਦਰ ਸਿੰਘ, ਤਰਕਸ਼ੀਲ ਦੇ ਸੰਪਾਦਕੀ ਬੋਰਡ ਮੈਂਬਰ ਸੁਖਦੇਵ ਫਗਵਾੜਾ, ਮੈਗਜ਼ੀਨ ਦੇ ਪ੍ਰਬੰਧਕ ਸੁਖਵਿੰਦਰ ਬਾਗਪੁਰ, ਤੇਜਪਾਲ ਕਪੂਰਥਲਾ, ਚੋਹਲਾ ਸਾਹਿਬ ਤੋਂ ਬਲਬੀਰ ਪਰਵਾਨਾ, ਬਲਬੀਰ ਸਿੰਘ ਚੋਹਲਾ ਸਾਹਿਬ, ਸਤਨਾਮ ਸਿੰਘ ਕਿਰਤੀ, ਬੁਲੋਵਾਲ ਇਕਾਈ ਦੇ ਮੁਖੀ ਮਦਨ ਲਾਲ ਸ਼ਾਮਿਲ ਸਨ। ਵਫਦ ਨੇ ਆਪਣੇ ਮੰਗਪੱਤਰ ਵਿਚ ਮੰਗ ਕੀਤੀ ਕਿ ਦੂਰਦਰਸ਼ਨ ਤੋਂ ਪਰਸਾਰਿਤ ਹੁੰਦੇ ਗ਼ੈਰ ਵਿਗਿਆਨਕ ਸੀਰੀਅਲ ਬੰਦ ਕੀਤੇ ਜਾਣ ਜਿਹੜੇ ਕਿ ਸੰਵਿਧਾਨ ਦੇ ਆਰਟੀਕਲ 52-ਏ (ਐੱਚ) ਦੀਆਂ ਧਾਰਾਵਾਂ ਦੀ ਵੀ ਉਲੰਘਣਾ ਹਨ। ਇਹ ਆਰਟੀਕਲ, ਭਾਰਤ ਦੇ ਹਰ ਨਾਗਰਿਕ ਉਪਰ ਜ਼ਿੰਮੇਵਾਰੀ ਆਇਦ ਕਰਦਾ ਹੈ ਕਿ ਉਹ ਲੋਕਾਂ ਦਾ ਸੋਚਣ ਪੱਧਰ ਵਿਗਿਆਨਕ ਬਨਾਉਣ ਦੇ ਯਤਨ ਕਰੇਗਾ। ਵਫਦ ਦੀ ਹਰ ਗੱਲ ਨੂੰ ਧਿਆਨ ਨਾਲ ਸੁਣਦਿਆਂ, ਅਧਿਕਾਰੀ ਨੇ ਸੁਸਾਇਟੀ ਦੇ ਵਿਗਿਆਨਕ ਦ੍ਰਿਸ਼ਟੀਕੋਣ ਨਾਲ ਪੂਰਣ ਸਹਿਮਤੀ ਪ੍ਰਗਟ ਕੀਤੀ ਅਤੇ ਭਰੋਸਾ ਦੁਆਇਆ ਕਿ ਜੇ ਸੁਸਾਇਟੀ ਕੋਈ ਸੀਰੀਅਲ ਬਣਾ ਕੇ ਦੂਰਦਰਸ਼ਨ ਤੇ ਪੇਸ਼ ਕਰਨਾ ਚਾਹੇ ਤਾਂ ਉਹ ਪੂਰਣ ਸਹਿਯੋਗ ਦੇਣਗੇ। ਅਤੇ ਇਸ ਦੇ ਨਾਲ ਹੀ ਭਵਿੱਖ ਵਿਚ ਕਿਸੇ ਢੁਕਵੇਂ ਸਮੇਂ ਤਰਕਸ਼ੀਲ ਆਗੂਆਂ ਨੂੰ ਗੱਲਬਾਤ ਲਈ ਵੀ ਸੱਦਾ ਦੇਣਗੇ। ਇਸ ਉਪਰੰਤ ਸੀਰੀਅਲ ਦੀ ਨਿਰਮਾਤਾ ਮੈਡਮ ਦੀਪਤੀ ਨਾਲ ਵੀ ਫੋਨ ਤੇ ਗੱਲਬਾਤ ਕਰਦਿਆਂ ਰੋਸ ਪ੍ਰਗਟ ਕੀਤਾ ਗਿਆ ਤਾਂ ਉਸਨੇ ਕਿਹਾ ਕਿ ਸੀਰੀਅਲ ਦੀ ਅੰਤਮ ਕੜੀ 'ਚ ਉਹ ਇਸ ਘਟਨਾ ਬਾਰੇ ਵਿਗਿਆਨਕ ਨਿਰਣਾ ਵੀ ਪੇਸ਼ ਕਰਨਗੇ।

ਡਾਇਰੈਕਟਰ ਦੂਰਦਰਸ਼ਨ ਨੂੰ ਸੁਸਾਇਟੀ ਵੱਲੋਂ ਦਿੱਤੇ ਮੰਗ ਪੱਤਰ ਵਿੱਚ ਮੰਗ ਕੀਤੀ ਗਈ ਕਿ :

1. 'ਰਹਸ' ਪ੍ਰੋਗਰਾਮ ਤਹਿਤ ਪ੍ਰਸਾਰਿਤ ਕੀਤੀ ਅੰਧਵਿਸ਼ਵਾਸੀ ਤੇ ਤੱਥਾਂ ਤੋਂ ਉਲਟ ਇੱਕਤਰਫਾ ਕਲਪਿਤ ਰਿਪੋਰਟ ਦੀ ਪ੍ਰਮਾਣਿਕਤਾ ਦੇ ਦਾਅਵੇ ਬਾਰੇ ਸਪਸ਼ਟ ਕਰੇ ਅਤੇ ਇਸ ਦੀ ਅਗਲੀ ਕਿਸ਼ਤ ਦਾ ਤੁਰੰਤ ਪ੍ਰਸਾਰਣ ਰੋਕਣ ਦੇ ਨਾਲ-ਨਾਲ ਸੁਸਾਇਟੀ ਨੂੰ ਇਸ ਸਬੰਧੀ ਆਪਣਾ ਪੱਖ ਪੇਸ਼ ਕਰਨ ਲਈ ਸਮਾਂ ਦਿੱਤਾ ਜਾਵੇ ਨਹੀਂ ਤਾਂ ਸੁਸਾਇਟੀ ਵੱਲੋਂ ਦੂਰਦਰਸ਼ਨ ਕੇਂਦਰ ਅੱਗੇ ਰੋਸ ਪ੍ਰਦਰਸ਼ਨ ਕੀਤਾ ਜਾਵੇਗਾ ਜਿਸ ਦੀ ਸਾਰੀ ਜ਼ਿੰਮੇਵਾਰੀ ਦੂਰਦਰਸ਼ਨ ਅਧਿਕਾਰੀਆਂ ਦੀ ਹੋਵੇਗੀ।

2. ਇਸ ਤੋਂ ਇਲਾਵਾ ਦੂਰਦਰਸ਼ਨ ਕੇਂਦਰ ਉਪਰ ਪੇਸ਼ ਕੀਤੇ ਜਾ ਰਹੇ ਗ਼ੈਰਵਿਗਿਆਨਕ, ਅੰਧਵਿਸ਼ਵਾਸੀ, ਚਮਤਕਾਰੀ ਅਤੇ ਅਸ਼ਲੀਲ ਟੀ. ਵੀ. ਸੀਰੀਅਲ, ਪ੍ਰੋਗਰਾਮਾਂ, ਫਿਲਮਾਂ, ਇਸ਼ਤਿਹਾਰਾ ਅਤੇ ਨੰਗੇਜ ਭਰਪੂਰ ਮਿਊਜਿਕ ਐਲਬੰਮਾਂ ਉਪਰ ਤੁਰੰਤ ਪ੍ਰਾਬੰਦੀ ਲਗਾਈ ਜਾਵੇ।

3. ਸੰਵਿਧਾਨ ਦੀ ਧਾਰਾ 51-ਏ (ਐੱਚ) ਅਨੁਸਾਰ ਲੋਕਾਂ ਵਿਚ ਵਿਗਿਆਨਕ ਸੋਚ ਵਿਕਸਿਤ ਕਰਨ ਲਈ ਕੇਂਦਰ ਵੱਲੋਂ ਸਮੇਂ ਸਮੇਂ ਉਪਰ ਅਗਾਂਹਵਧੂ ਵਿਸ਼ਿਆਂ ਉਤੇ ਪ੍ਰੋਗਰਾਮ ਪ੍ਰਸਾਰਿਤ ਕੀਤੇ ਜਾਣ।

4. ਤਰਕਸ਼ੀਲ ਸੁਸਾਇਟੀ ਤੇ ਵਿਗਿਆਨਕ ਸੋਚ ਪ੍ਰਫੁਲਿਤ ਕਰ ਰਹੀਆਂ ਹੋਰ ਸੰਸਥਾਵਾਂ ਵੱਲੋਂ ਪੇਸ਼ ਕੀਤੇ ਜਾਂਦੇ ਤਰਕਸ਼ੀਲ ਮੇਲਿਆਂ ਅਤੇ ਪ੍ਰੋਗਰਾਮਾਂ ਨੂੰ ਵੱਧ ਤੋਂ ਵੱਧ ਕਵਰੇਜ ਦਿੱਤੀ ਜਾਵੇ।

ਇਸ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦੂਰਦਰਸ਼ਨ ਕੇਂਦਰ ਤੋਂ ਪੁਰਜ਼ੋਰ ਮੰਗ ਕਰਦੀ ਹੈ ਕਿ ਸਮਾਜ ਅਤੇ ਦੇਸ਼ ਦੇ ਵਿਕਾਸ ਦੇ ਵਡੇਰੇ ਹਿੱਤਾਂ ਨੂੰ ਮੁੱਖ ਰੱਖਦਿਆਂ ਦੂਰਦਰਸ਼ਨ ਕੇਂਦਰ ਜਲੰਧਰ ਵੱਲੋਂ ਸੁਸਾਇਟੀ ਦੀਆਂ ਮੰਗਾਂ ਤੁਰੰਤ ਅਮਲੀ ਜਾਮਾ ਪਹਿਨਾਇਆ ਜਾਵੇ ਤਾਂ ਕਿ ਇਕ ਵਿਗਿਆਨਕ ਸੋਚ ਆਧਾਰਿਤ ਸਿਹਤਮੰਦ ਸਮਾਜ ਦੀ ਉਸਾਰੀ ਕੀਤੀ ਜਾ ਸਕੇ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਭਾਰਤ ਦੇ ਰਾਸ਼ਟਰਪਤੀ ਅਤੇ ਥਲ ਸੈਨਾ ਦੇ ਮੁਖੀ ਤੋਂ ਮੰਗ ਕਰਦੀ ਹੈ ਕਿ ਭਾਰਤੀ ਫੌਜ ਅੰਦਰ ਇਕ ਮ੍ਰਿਤਕ ਫੌਜੀ ਦੀ ਕਥਿਤ ਰੂਹ ਵੱਲੋਂ ਸਰਹੱਦ 'ਤੇ ਪਹਿਰਾ ਦੇਣ, ਉਸਨੂੰ ਤਰੱਕੀਆਂ ਦੇਣ, ਤਨਖਾਹ ਦੇਣ ਆਦਿ ਦੇ ਮਾਮਲੇ ਦੀ ਉੱਚ-ਪੱਧਰੀ ਪੜਤਾਲ ਹੋਣੀ ਚਾਹੀਦੀ ਹੈ ਤੇ ਇਸ ਪਾਖੰਡ ਨੂੰ ਤੁਰੰਤ ਬੰਦ ਕਰ ਕੇ ਇਸ ਲਈ ਜ਼ਿੰਮੇਵਾਰ ਅਧਿਕਾਰੀਆਂ ਖ਼ਿਲਾਫ਼ ਬਣਦੀ ਕਾਨੂੰਨੀ ਕਾਰਵਾਈ ਹੋਣੀ ਚਾਹੀਦੀ ਹੈ ਤਾਂ ਜੁ ਪਤਾ ਲੱਗ ਸਕੇ ਕਿ ਭਾਰਤ ਸਰਕਾਰ ਲੋਕਾਂ ਨੂੰ ਵਿਗਿਆਨਕ ਚੇਤਨਾ ਦੇਣ ਲਈ ਕਿੰਨੀ ਕੁ ਗੰਭੀਰ ਹੈ।

---

*ਸਫ਼ਾ 6 ਦੀ ਬਾਕੀ*

ਅਤੇ ਹਸਪਤਾਲ ਚਲਾਉਣ ਦੀ ਪ੍ਰਥਾ ਨੇ ਉਹਨਾਂ ਦਾ ਚੰਗਾ ਨਾਮ ਬਣਾਇਆ ਹੋਇਆ ਹੈ, ਪਰ ਹੁੰਦਾ ਉਥੇ ਵੀ ਅਜਿਹਾ ਕੁਝ ਹੀ ਹੈ ਨਹੀਂ ਤਾਂ ਇੱਕ ਬਿਸ਼ਪ ਜਿਸਨੂੰ 10000 ਤਨਖਾਹ ਦਿੱਤੀ ਜਾਂਦੀ ਹੈ, ਬਹੁਤ ਸ਼ਾਨਦਾਰ ਮਕਾਨ ਅਤੇ ਤਿੰਨ ਮਹਿੰਗੀਆਂ ਕਾਰਾਂ ਕਿਵੇਂ ਰੱਖ ਸਕਦਾ ਹੈ?"

ਸਵਾਮੀ ਅਗਨੀਵੇਸ਼ ਮੁਤਾਬਿਕ, "ਸ਼ਰਧਾਲੂ ਦਿੰਦੇ ਰਹਿੰਦੇ ਹਨ ਕਿਉਂਕਿ ਉਹਨਾਂ ਨੂੰ ਆਸ ਹੁੰਦੀ ਹੈ ਕਿ ਉਹਨਾਂ ਦਾ ਧਨ ਕਈ ਗੁਣਾ ਵਧ ਜਾਵੇਗਾ ਜਾਂ ਉਹਨਾਂ ਦੀ ਸੀਟ ਸਵਰਗ ਵਿੱਚ ਪੱਕੀ ਹੋ ਜਾਵੇਗੀ। ਉਹਨਾਂ ਲਈ ਤਾਂ ਇਹ ਰੱਬ ਨੂੰ ਰਿਸ਼ਵਤ ਦੇਣ ਵਰਗਾ ਕੰਮ ਹੈ।"

ਸੋ ਲੋੜ ਹੈ ਕਿ ਲੋਕਾਂ ਵਿੱਚ ਹੀ ਚੇਤਨਤਾ ਆਵੇ ਕਿ ਉਹ ਆਪਣੇ ਪੈਸੇ ਨੂੰ ਸਮਾਜਿਕ ਤੌਰ 'ਤੇ ਲਾਹੇਵੰਦ ਕਾਰਜਾਂ ਲਈ ਵਰਤਣ ਨਹੀਂ ਤਾਂ ਧਾਰਮਿਕ ਲੋਕ ਤਾਂ ਇਹੋ ਜਿਹੇ ਕੰਮ ਹੀ ਕਰਨਗੇ।



# ਸਮੂਹਿਕ ਗ਼ੈਰ ਜ਼ਿੰਮੇਵਾਰੀ

*ਪ੍ਰੋ. ਸ਼ੁਭਪ੍ਰੇਮ*

ਪੰਜਾਬ ਨੂੰ ਕੁਦਰਤ ਨੇ ਬਹੁਤ ਕੁਝ ਦਿੱਤਾ ਹੈ। ਹਿਮਾਲਾ ਤੋਂ ਆਈ ਖਣਿਜਾਂ ਭਰਪੂਰ ਮਿੱਟੀ। ਹਰ ਤਰ੍ਹਾਂ ਦਾ ਮੌਸਮ, ਬਹੁਭਾਂਤੀ ਬਨਸਪਤੀ, ਜੀਵ-ਜੰਤੂ ਤੇ ਪਰਿੰਦੇ। ਪੱਧਰੀ ਧਰਤੀ, ਦਰਿਆ, ਅਤੇ ਭਾਰਤੀ ਉਪ ਮਹਾਂਦੀਪ ਦੇ ਅਜਿਹੇ ਹਿੱਸੇ ਵਿਚ ਸਥਿਤੀ ਜਿਥੇ ਕੁਦਰਤੀ ਮੌਕਾ ਮੇਲ ਹੀ ਸਮਝੋ ਕਿ ਬਾਹਰਲੀਆਂ ਕੌਮਾਂ ਨਾਲ ਲੜਾਈ ਝਗੜੇ, ਵਪਾਰ ਅਤੇ ਮਿਲਾਪ ਰਾਹੀਂ ਲਗਾਤਾਰ ਆਦਾਨ ਪ੍ਰਦਾਨ ਹੁੰਦੀ ਸੰਸਕ੍ਰਿਤੀ। ਹਰ ਲਿਹਾਜ ਨਾਲ ਇਸਨੂੰ ਇਕ ਵਧੀਆ ਖਿੱਤਾ ਮੰਨਿਆ ਜਾ ਸਕਦਾ ਹੈ। ਅਜਿਹੀਆਂ ਹਾਲਤਾਂ ਦੀ ਬਦੌਲਤ ਹੀ ਪੰਜਾਬ ਦੀ ਮੌਜੂਦਾ ਨੁਹਾਰ ਬਣੀ ਹੈ। ਕਿਸੇ ਸਮਾਜ ਵਿਸ਼ੇਸ਼ ਦੇ ਦਰਜਨਾਂ ਅਜਿਹੇ ਪਹਿਲੂ ਹੁੰਦੇ ਹਨ ਜਿਨਾਂ ਨੂੰ ਅਸੀਂ ਇੰਡੀਕੇਟਰ ਦੇ ਤੌਰ ਤੇ ਉਸ ਸਮਾਜ ਵਿਸ਼ੇਸ਼ ਦੀ ਸਮਝ ਬਨਾਉਣ ਲਈ ਵਰਤ ਸਕਦੇ ਹਾਂ। ਇਸ ਲੇਖ ਵਿਚ ਪੰਜਾਬੀ ਸਮਾਜ ਨੂੰ ਸਮਝਣ ਵਰਗਾ ਕੋਈ ਦਾਅਵਾ ਨਹੀਂ ਹੈ ਬਲਕਿ ਇਸ ਸਮਾਜ ਦੀ ਇਕ ਵਿਸ਼ੇਸ਼ਤਾ ਨੂੰ ਲੈ ਕੇ ਕੁਝ ਅਜਿਹੇ ਵਰਤਾਰਿਆਂ ਦੀ ਨਿਸ਼ਾਨਦੇਹੀ ਕਰਨਾ ਅਤੇ ਗੱਲ ਨੂੰ ਅੱਗੇ ਤੋਰਨਾ ਹੀ ਹੈ ਜਿਨਾਂ ਬਾਰੇ ਅਸੀਂ ਚੇਤੰਨ ਤਾਂ ਹਾਂ ਪਰ ਚਿੰਤਾਤੁਰ ਨਹੀਂ। ਇਹ ਮੁੱਦੇ ਵੱਡੇ ਵੀ ਨਹੀਂ ਪਰ ਸਾਡੀ ਨਾ ਅਹਿਲੀਅਤ ਦੀ ਤਸਵੀਰ ਜ਼ਰੂਰ ਹਨ। ਇਹ ਸਾਡੇ ਆਲੇ ਦੁਆਲੇ ਰੋਜ਼-ਮੱਰਾ ਜ਼ਿੰਦਗੀ ਵਿਚ ਨਜ਼ਰ ਆਉਣ ਵਾਲੀਆਂ ਤੇ ਬੜੀਆਂ ਪ੍ਰਭਾਵਕੁਨ ਅਲਾਮਤਾਂ ਹੀ ਹਨ ਜਿਨ੍ਹਾਂ ਦੇ ਕਾਰਨਾਂ ਦੀ ਭਾਲ ਦੇ ਨਾਲ ਨਾਲ ਇਲਾਜ ਵੀ ਸੋਚਣਾ ਚਾਹੀਦਾ ਹੈ।

> *ਇੱਥੇ ਇਕ ਗੱਲ ਬੜੀ ਦਿਲਚਸਪ ਹੈ ਕਿ ਆਪਣੇ ਆਪ ਨੂੰ ਸੁਧਾਰੋ ਸਮਾਜ ਆਪੇ ਸੁਧਰ ਜਾਵੇਗਾ, ਵਾਲੀ ਦਵਾਈ ਸਾਨੂੰ ਉਲਟ ਤਰੀਕੇ ਨਾਲ ਮੁਆਫਿਕ ਆਈ ਹੈ। ਅਸੀਂ ਆਪਣੇ ਆਪ ਨੂੰ ਸੁਧਾਰ ਕੇ ਆਲਾ ਦੁਆਲੇ ਗੰਦਾ ਕਰ ਦਿੱਤਾ ਹੈ। ਜਿੰਨ੍ਹਾਂ ਨੂੰ ਅਸੀਂ ਬੜੇ ਸਾਫ ਮੁਲਕ ਦੱਸਦੇ ਹਾਂ ਤੇ ਫ਼ਖ਼ਰ ਮਹਿਸੂਸ ਕਰਦੇ ਹਾਂ ਕਿ ਸਾਡਾ ਫਲਾਣਾ ਫਲਾਣੀ ਉਥੇ ਰਹਿੰਦੇ ਹਨ, ਉਥੇ ਸਾਡੇ ਵਾਲੀ ਦਵਾਈ ਨਹੀਂ ਚਲ਼ਦੀ।*

ਹਰੀ ਕ੍ਰਾਂਤੀ ਤੋਂ ਬਾਅਦ ਦੇ ਪੰਜਾਬੀ ਸਮਾਜ ਵਿਚ ਉਪਭੋਗਤਾਵਾਦ ਦੇ ਅਮਲ ਹੇਠ ਜਿਸ ਨਕਾਰਾਤਮਕ ਵਿਸ਼ੇਸ਼ਤਾ ਦਾ ਜਨਮ ਹੋਇਆ ਉਹ ਹੈ ਸਮੂਹਿਕ ਗ਼ੈਰਜ਼ਿੰਮੇਵਾਰੀ। ਕਿਸੇ ਸਮਾਜ ਵਿਚ ਗ਼ੈਰ ਸਮਾਜੀ, ਗੈਰ ਜ਼ਿਮੇਵਾਰ ਅਨਾਸਰ ਦਾ ਹੋਣਾ ਕੋਈ ਅਣਹੋਣੀ ਗੱਲ ਨਹੀਂ ਹੈ। ਬੜੇ ਪ੍ਰਬੁੱਧ ਤੇ ਵਿਕਸਿਤ ਸਮਾਜਾਂ ਵਿਚ ਵੀ ਗੈਰ ਸਮਾਜੀ, ਗ਼ੈਰ ਜ਼ਿੰਮੇਵਾਰ ਅਨਸਰ ਮੌਜੂਦ ਹੁੰਦੇ ਹਨ/ ਹੋ ਸਕਦੇ ਹਨ। ਪਰ ਪੂਰੇ ਸਮਾਜ ਸਮੂਹ ਵਿਚ ਇਸ ਤਰਾਂ ਦੀ ਪ੍ਰਵਿਰਤੀ ਪੈਦਾ ਹੋ ਜਾਣੀ ਸਮਾਜੀ ਸਿਹਤ ਲਈ ਬਹੁਤ ਹੀ ਨੁਕਸਾਨਦੇਹ ਸਾਬਤ ਹੁੰਦੀ ਹੈ। ਇਸ ਤਰਾਂ ਦੀ ਪ੍ਰਵਿਰਤੀ ਦੇ ਪੈਦਾ ਹੋਣ ਦੇ ਕਾਰਨ ਅਤੇ ਹੋਣ ਵਾਲੇ ਤਮਾਮ ਨੁਕਸਾਨਾਂ ਦਾ ਜਾਇਜ਼ਾ ਬਹੁਤ ਗੰਭੀਰ ਅਧਿਐਨ ਦੀ ਮੰਗ ਕਰਦਾ ਹੈ ਜਿਹੜਾ ਇਸ ਛੋਟੇ ਲੇਖ ਵਿਚ ਸਮੇਟਿਆ ਨਹੀਂ ਜਾ ਸਕਦਾ। ਜਿਥੇ ਸਿਰਫ ਇਸ ਪ੍ਰਵਿਰਤੀ ਦੇ ਸਿੱਟੇ ਵਜੋਂ ਪੈਦਾ ਹੋਣ ਵਾਲੇ ਸਿਰਫ ਉਨ੍ਹਾਂ ਨਤੀਜਿਆਂ ਨੂੰ ਵਾਚਿਆ ਜਾਵੇਗਾ ਜਿਹੜੇ ਸਾਨੂੰ ਸਾਡੀ ਰੋਜ਼ਾਨਾ ਜ਼ਿੰਦਗੀ ਵਿਚ ਦਿਖਾਈ ਦਿੰਦੇ ਹਨ ਅਤੇ ਉਹਨਾਂ ਨੂੰ ਹੱਲ ਕਰਨਾ ਸਾਡੇ ਵੱਸ ਵਿਚ ਵੀ ਹੁੰਦਾ ਹੈ। ਇਹ ਹਨ ਇਸ ਪ੍ਰਵਿਰਤੀ ਕਾਰਨ ਪੈਦਾ ਹੋਏ ਸਾਡੇ 'ਨਜ਼ਦੀਕੀ ਆਲੇ ਦੁਆਲੇ' (ਹੈਬੀਟੈਟ) ਵਿਚਲੇ ਵਿਗਾੜ।

ਵੈਸੇ ਤਾਂ ਵਾਤਾਵਰਣਿਕ ਵਿਗਾੜਾਂ ਦੇ ਬਹੁਤ ਸਾਰੇ ਕਾਰਨ ਹਨ ਜਿਹੜੇ ਕਿਸੇ ਸਮਾਜ ਵਿਸ਼ੇਸ਼ ਦੇ ਵੱਸ ਵਿਚ ਨਹੀਂ ਹੁੰਦੇ ਜਿਵੇਂ ਧਰਤੀ ਦਾ ਤਾਪਮਾਨ ਵਧਣਾ, ਮੌਸਮਾਂ ਦੀ ਤਬਦੀਲੀ ਅਤੇ ਐਟਮੀ ਧੂੜ ਦੇ ਅਸਰਾਤ ਵਗੈਰਾ ਅਤੇ ਜਾਂ ਫਿਰ ਕੁਝ ਵਿਗਾੜ ਅਜਿਹੇ ਹੁੰਦੇ ਹਨ ਜਿਹੜੇ ਕਿਸੇ ਸਮਾਜ ਵਿਸ਼ੇਸ਼ ਦੀ ਪੈਦਾਵਾਰੀ ਸਕੀਮ (ਗਲਤ ਜਾਂ ਠੀਕ) ਵਿਚ ਹੀ ਨਿਹਿਤ ਹੁੰਦੇ ਹਨ ਜਿਵੇਂ ਮਸ਼ੀਨੀਕਰਨ, ਕੀੜੇਮਾਰ ਦਵਾਈਆ ਦੀ ਵਰਤੋਂ ਆਦਿ, ਜਿੰਨ੍ਹਾਂ ਦਾ ਇਲਾਜ ਸਮਾਜੀ ਪੈਦਾਵਾਰੀ ਢਾਂਚੇ ਦੇ ਬਦਲਾਅ ਵਿਚ ਹੁੰਦਾ ਹੈ। ਕਿਸੇ ਵਿਅਕਤੀ ਵਿਸ਼ੇਸ਼ ਦੁਆਰਾ ਤਤਕਾਲੀ ਨਹੀਂ ਹੋ ਸਕਦਾ। ਪਰ ਜੇਕਰ ਗ਼ੈਰਜ਼ਿੰਮੇਵਾਰੀ ਰੋਜ਼ਾਨਾ ਜ਼ਿੰਦਗੀ ਵਿਚ ਹੀ ਸ਼ਾਮਿਲ ਹੋਵੇ ਤਾਂ ਉਸ ਸਮਾਜ ਸਮੂਹ ਨੂੰ ਉਸ ਪ੍ਰਤੀ ਆਗਾਹ ਕਰਨਾ ਤੇ ਜ਼ਿੰਮੇਵਾਰੀ ਦੀ ਤਵੱਕੋ ਰੱਖਣਾ ਵਾਜ਼ਿਬ ਹੀ ਹੈ। ਮਿਸਾਲ ਦੇ ਤੌਰ ਤੇ ਹੇਠ ਲਿਖੇ ਮੁੱਦਿਆਂ ਬਾਰੇ ਸਾਡੀ ਪਹੁੰਚ :

1. **ਆਲੇ ਦੁਆਲੇ ਨੂੰ ਗੰਦਾ ਰੱਖਣਾ** : ਜਿਵੇਂ ਪਹਿਲਾਂ ਕਿਹਾ ਗਿਆ ਹੈ ਕਿ ਅਸੀਂ ਗੱਲ ਸਿਰਫ ਉਸੇ ਆਲੂਦਗੀ ਦੀ ਕਰਨੀ ਹੈ ਜਿਹੜੀ ਸਾਡੇ ਹੱਥ ਵੱਸ ਹੈ ਪਰ ਅਸੀਂ ਇਸ ਤੋਂ ਬੇਖ਼ਬਰ ਹੋ ਕੇ ਸੁਰਖ਼ਰੂ ਹੋਣ ਦੀ ਮਸ਼ਕ ਕਰ ਰਹੇ ਹਾਂ। ਸਾਡੇ ਘਰ ਗੰਦੇ ਨਹੀਂ ਹਨ। ਅਸੀਂ ਆਪਣੇ ਘਰਾਂ ਦੀ ਤਾਮੀਰ ਤੋਂ ਲੈ ਕੇ ਮਹਿਮਾਨਾਂ ਦੀ ਆਮਦ ਤੱਕ ਬਹੁਤ ਬਾਰੀਕ ਬੀਨੀ ਨਾਲ ਫਿਕਰ ਕਰਦੇ ਹਾਂ। ਪਰ ਘਰ ਦੀ ਤਾਮੀਰ ਦੌਰਾਨ ਇੱਟਾਂ-ਰੋੜੇ, ਬਰੇਤੀ ਤੇ ਹਰ ਤਰਾਂ ਦਾ ਮਲਬਾ ਸੜਕ 'ਤੇ ਖਾਲੀ ਥਾਵਾਂ 'ਤੇ ਸੁੱਟਣ 'ਤੇ ਕੋਈ ਗੁਰੇਜ਼ ਨਹੀਂ ਕਰਦੇ। ਰੋਜ਼ਾਨਾ ਜ਼ਿੰਦਗੀ ਵਿਚ ਵੀ ਘਰਾਂ ਦਾ ਕੂੜਾ, ਪਲਾਸਟਿਕ, ਗੰਦਾ ਪਾਣੀ, ਸਭ ਕੁਝ ਘਰ ਤੋਂ ਬਾਹਰ ਜਿਥੇ ਥਾਂ, ਮੌਕਾ ਮਿਲੇ ਸੁੱਟਣ ਵਿਚ ਕੋਈ ਸ਼ਰਮ ਮਹਿਸੂਸ ਨਹੀਂ ਹੁੰਦੀ। ਘਰ ਤਾਂ ਸਾਡਾ ਹੈ ਬਾਕੀ ਸਾਡਾ ਕੀ ਲਗਦਾ ਹੈ ?

ਬਕੌਲ ਸ਼ਾਇਰ ਪਾਤਰ!

*ਤੂੰ ਘਰਾਂ ਦਾ ਹੀ ਸਿਲਸਿਲਾ ਹੈਂ ਆਖਿਰ*
*ਪਰ ਐ ਨਗਰ, ਕਿਸ ਨੂੰ ਫਿਕਰ ਤੇਰਾ ਹੈ !!*

ਇੱਥੇ ਇਕ ਗੱਲ ਬੜੀ ਦਿਲਚਸਪ ਹੈ ਕਿ ਆਪਣੇ ਆਪ ਨੂੰ ਸੁਧਾਰੋ ਸਮਾਜ ਆਪੇ ਸੁਧਰ ਜਾਵੇਗਾ, ਵਾਲੀ ਦਵਾਈ ਸਾਨੂੰ ਉਲਟ ਤਰੀਕੇ ਨਾਲ ਮੁਆਫਿਕ ਆਈ ਹੈ। ਅਸੀਂ ਆਪਣੇ ਆਪ ਨੂੰ ਸੁਧਾਰ ਕੇ ਆਲਾ ਦੁਆਲੇ ਗੰਦਾ ਕਰ ਦਿੱਤਾ ਹੈ। ਜਿੰਨ੍ਹਾਂ ਨੂੰ ਅਸੀਂ ਬੜੇ ਸਾਫ ਮੁਲਕ ਦੱਸਦੇ ਹਾਂ ਤੇ ਫ਼ਖ਼ਰ ਮਹਿਸੂਸ ਕਰਦੇ ਹਾਂ ਕਿ ਸਾਡਾ ਫਲਾਣਾ ਫਲਾਣੀ ਉਥੇ ਰਹਿੰਦੇ ਹਨ, ਉਥੇ ਸਾਡੇ ਵਾਲੀ ਦਵਾਈ ਨਹੀਂ ਚਲਦੀ।

ਉਹ 'ਵਿਅਕਤੀ ਵਿਸ਼ੇਸ਼ ਆਪਣਾ ਆਪ/ਆਪਣਾ ਘਰ ਸਾਫ ਰੱਖੋ' ਤੇ ਨਹੀਂ ਚਲਦੇ ਬਲਕਿ ਕਿਸੇ ਵੀ ਗੰਦ ਪਾਉਣ ਵਾਲੇ ਨੂੰ ਰੋਕਣ, ਟੋਕਣ ਤੇ ਸ਼ਿਕਾਇਤ ਕਰਨ ਤੋਂ ਨਹੀਂ ਝਿਜਕਦੇ। ਅਸੀਂ 'ਚਲ ਆਪਾਂ ਨੂੰ ਕੀ, ਬਾਕੀ ਵੀ ਹੈਗੇ ਆ', ਵਾਲੀ ਸੌਖੀ ਤੇ ਆਪਾ ਬਚਾਊ ਸਕੀਮ 'ਤੇ ਚਲਦੇ ਹਾਂ। ਇਹ ਗੱਲ ਪਿੰਡ ਜਾਂ ਸ਼ਹਿਰ ਦੋਵਾਂ ਦੇ ਸੰਦਰਭ ਵਿਚ ਇਕੋ ਜਿਹੀ ਲਾਗੂ ਹੁੰਦੀ ਹੈ। ਸ਼ਹਿਰਾਂ ਤੇ ਜਿਆਦਾ। ਕਿਉਂਕਿ ਉਥੇ ਆਪਣੇ ਆਪਨੂੰ ਤਾਲੀਮ ਯਾਫਤਾ ਕਹਾਉਣ ਵਾਲੇ ਲੋਕਾਂ ਦੀ ਗਿਣਤੀ ਜਿਆਦਾ ਹੁੰਦੀ ਹੈ। ਜੇਕਰ ਹਰ ਸਖਸ਼ ਇਹ ਧਾਰ ਲਵੇ ਕਿ ਆਪ ਵੀ ਨਹੀਂ ਤੇ ਕਿਸੇ ਨੂੰ ਵੀ ਗੰਦ ਨਹੀਂ ਪਾਉਣ ਦੇਣਾ ਤਾਂ ਸਾਡੇ ਆਲੇ ਦੁਆਲੇ ਦੀ ਨੁਹਾਰ ਬਦਲ ਸਕਦੀ ਹੈ। ਸਾਡੇ ਆਪਣੇ ਮੁਹੱਲੇ, ਗਲੀ-ਗੁਆਂਢ, ਪਿੰਡ ਜਾਂ ਨਗਰ ਵਿਚ ਕੋਈ ਬਾਹਰੋਂ ਗੰਦ ਸੁੱਟਣ ਨਹੀਂ ਆਉਂਦਾ ਬਲਕਿ ਉਥੋਂ ਦੇ ਵਸਨੀਕ ਹੀ ਅਜਿਹਾ ਕਰਦੇ ਹਨ।

ਪੰਚਾਇਤ, ਮਿਉਂਸਪੈਲਿਟੀ ਪ੍ਰਸ਼ਾਸਨ ਤਾਂ ਹੀ ਸਾਡੀ ਸਹਾਇਤਾ ਤੇ ਆਉਣਗੇ ਜੇ ਅਸੀਂ ਇਸ ਸਹਾਇਤਾ ਲਈ ਦਾਅਵੇਦਾਰ ਬਣਾਂਗੇ। ਨਿਰਾਸ਼ਾਜਨਕ ਗੱਲ ਇਹ ਹੈ ਕਿ ਆਲੇ ਦੁਆਲੇ ਦੀ ਹਿਫਾਜ਼ਤ ਤਾਂ ਕੀ ਅਸੀਂ ਆਲੇ ਦੁਆਲੇ ਦੀ ਗੰਦਗੀ ਬਾਰੇ ਬੇਹਿੱਸ ਹੀ ਹੋ ਗਏ ਹਾਂ। ਆਪਣੇ ਹੀ ਗਲੀ, ਮੁਹੱਲੇ, ਸ਼ਹਿਰ ਪਿੰਡ ਪ੍ਰਤੀ ਸਮੂਹਿਕ ਗ਼ੈਰ ਜ਼ਿੰਮੇਵਾਰ ਦੀ ਅਸੀਂ ਉਮਦਾ ਮਿਸਾਲ ਹਾਂ। ਸਾਂਝੀਆਂ ਥਾਵਾਂ ਦੀ ਗੰਦੀ ਹਾਲਤ ਸਾਡੀ ਆਪਣੀ ਨਾ-ਅਹਿਲੀਅਤ ਦਾ ਸਿੱਟਾ ਹੈ। ਅਜਿਹਾ ਕਿਉਂ ਹੈ ਇਸ ਦੇ ਕਾਰਨ ਲੱਭਣ ਵਿਚ ਜਾਣਾ ਮੁੱਦੇ ਨੂੰ ਪੇਤਲਾ ਕਰਨ ਦੇ ਬਰਾਬਰ ਹੈ। ਜੇ ਪੜ੍ਹੇ ਲਿਖੇ ਆਦਮੀ ਨੂੰ ਉਸਦੇ ਗੰਦ ਪਾਉਣ ਵਾਲੇ ਸੁਭਾ ਦੇ ਕਾਰਨ ਦੱਸਣੇ ਪੈਣ ਤਾਂ ਇਸ ਤੋਂ ਲਾਅਨਤੀ ਗੱਲ ਕੀ ਹੋ ਸਕਦੀ ਹੈ ? ਪਿੰਡਾਂ ਦੇ ਲੋਕ ਹੁਣ ਤੱਕ ਆਪਣੇ ਛੱਪੜਾਂ, ਧਰਮਸ਼ਲਾਵਾਂ ਆਦਿ ਥਾਵਾਂ ਦੀ ਸੰਭਾਲ ਕਰਦੇ ਸਨ। ਕੀ ਹੁਣ ਉਹਨਾਂ ਨੂੰ ਵਿਸ਼ਲੇਸ਼ਣ ਕਰਕੇ ਕਾਰਨ ਸਮਝਾਏ ਜਾਣ ? ਸਾਨੂੰ ਸ਼ਹਿਰਾਂ ਵਿਚ ਸਿੱਧਾ ਸਬੰਧ ਨਜ਼ਰ ਆਉਂਦਾ ਹੈ। ਗਰੀਬਾਂ ਕੋਲ ਪਾਖਾਨੇ ਨਹੀਂ ਹਨ। ਉਹਨਾਂ ਨੂੰ ਰਫ਼ਾ ਹਾਜ਼ਤ ਲਈ ਤਾਂ ਜਾਣਾ ਹੀ ਹੈ ਪਰ ਕਦੇ ਇਸਦੇ ਪ੍ਰਬੰਧ ਲਈ ਸੰਸਥਾਵੀ ਪੱਧਰ ਤੇ ਨਹੀਂ ਸੋਚਿਆ ਕਿਉਂਕਿ ਇਹ ਸਾਨੂੰ ਸਮਾਜਿਕ ਨਹੀਂ ਵਿਅਕਤੀ ਦੀ ਜਾਂ ਪ੍ਰਸ਼ਾਸਨ ਦੀ ਜ਼ਿੰਮੇਵਾਰੀ ਲਗਦੀ ਹੈ ਪਰ ਪ੍ਰਸ਼ਾਸਨ ਨੂੰ ਵੀ ਤਾਂ ਆਵਾਜ਼ ਸਮਾਜ ਦੇ ਸਾਧਨ ਸੰਪੰਨ ਹਿੱਸੇ ਨੇ ਹੀ ਦੇਣੀ ਹੁੰਦੀ ਹੈ।

2. ਅੱਜ ਸਾਡੀ ਜਿੰਦਗੀ ਦਾ ਦਾਰੋਮਦਾਰ ਆਵਾਜਾਈ ਤੇ ਟਿਕਿਆ ਹੋਇਆ ਹੈ। ਆਵਾਜਾਈ ਦੇ ਸਾਧਨ ਬਹੁਤ ਵੱਧ ਗਏ ਹਨ ਅਤੇ ਨਾਲ ਹੀ ਵਧ ਗਈ ਹੈ ਗੈਰ ਜ਼ਿੰਮੇਵਾਰੀ। ਸੜਕਾਂ ਆਪਣੀ ਮੰਦੀ ਹਾਲਤ ਸਮੇਤ ਵੱਖਰੋ ਵੱਖਰੀ ਵੰਨਗੀ ਗਤੀ, ਗਿਣਤੀ ਤੇ ਹਾਲਤ ਵਾਲੇ ਵਾਹਨ ਅਤੇ ਉਹਨਾਂ ਦੇ ਤਨਾਉ ਭਰੇ ਚਿਹਰਿਆਂ ਵਾਲੇ ਚਾਲਕਾਂ ਨਾਲ ਭੈਭੀਤ ਨਜ਼ਰ ਆਉਂਦੀਆਂ ਹੈ। ਚਲੋ ਚਲਦਾ ਹੈ। ਸੜਕਾਂ ਉੱਪਰ ਚਲ ਰਹੇ ਲੋਕਾਂ ਦੀ ਆਵਾਜਾਈ ਪ੍ਰਤੀ ਪਹੁੰਚ ਬਹੁਤ ਬੇਗਾਨਗੀ ਵਾਲੀ ਹੁੰਦੀ ਹੈ। ਸਿਰਫ਼ ਤੇ ਸਿਰਫ਼ ਇੱਕੋ ਨਿਸ਼ਾਨਾ ਆਪਣੀ ਮੰਜ਼ਿਲ ਤੇ ਪਹੁੰਚਣਾ ਹੁੰਦਾ ਹੈ। ਇਸ ਵਾਸਤੇ ਕਿਸੇ ਜਾਬਤੇ, ਕਾਨੂੰਨ ਦੀ ਕੋਈ ਪ੍ਰਵਾਹ ਨਹੀਂ ਹੁੰਦੀ। ਇਸ ਗ਼ੈਰ ਜਿੰਮੇਵਾਰਾਨਾ ਪਹੁੰਚ ਦੀ ਵਧੀਆ ਮਿਸਾਲ ਰੇਲਵੇ ਫਾਟਕ ਤੇ ਬੰਦ ਹੋਣ ਸਮੇਂ ਦਿਸਦੀ ਹੈ। ਪਹਿਲਾਂ ਇੱਕ ਲਾਈਨ ਸ਼ੁਰੂ ਹੁੰਦੀ ਹੈ ਫਿਰ ਉਸਦੇ ਸਮਾਨੰਤਰ ਦੂਜੀ ਅਤੇ ਤੀਜੀ, ਦੂਜੇ ਪਾਸੇ ਵੀ ਇਵੇਂ ਹੀ ਹੁੰਦੀ ਹੈ। ਜਿਵੇਂ ਫਾਟਕ ਕਰਾਸ ਨਾ ਕਰਨਾ ਹੋਵੇ ਬਲਕਿ ਦੋ ਫੌਜਾਂ ਇਕ ਦੂਜੇ ਉਪਰ ਹਮਲੇ ਲਈ ਤਿਆਰ ਖੜੀਆਂ ਹੋਣ ਤੇ ਫਾਟਕ ਖੁੱਲਣ ਸਾਰ ਨਜ਼ਾਰਾ ਏਹੀ ਹੁੰਦਾ ਹੈ। ਕੋਈ ਕਿਸੇ ਨੂੰ ਰੋਕਦਾ ਟੋਕਦਾ ਨਹੀਂ। ਟੋਕਣ ਦੀ ਆਦਤ ਹੀ ਨਹੀਂ ਰਹੀ। ਕੋਈ ਇਕ ਬੇਹੂਦਾ ਆਦਮੀ ਲਾਈਨ ਨੂੰ ਟਿੱਚ ਜਾਣ ਕੇ ਆਪਣੀ ਗੱਡੀ ਅੱਗੇ ਲਾ ਲੈਂਦਾ ਹੈ। ਜੇ ਕਦੇ ਕੋਈ ਇਕ ਅੱਧਾ ਸ਼ਖਸ ਟੋਕਣ ਦੀ ਜੁਰੱਅਤ ਕਰਦਾ ਹੈ ਤਾਂ ਉਹ ਇਕੱਲਾ ਰਹਿ ਜਾਂਦਾ ਹੈ। ਉਸਦੀ ਹਾਂ ਚ ਹਾਂ ਮਿਲਾਉਣ ਵਾਲਾ ਵੀ ਕੋਈ ਨਹੀਂ ਹੁੰਦਾ। ਜਿਵੇਂ ਉਹ ਝਗੜਾ ਮੁੱਲ ਲੈ ਕੇ ਲੋਕਾਂ ਨੂੰ ਐਵੇਂ ਲੇਟ ਕਰਵਾ ਰਿਹਾ ਹੋਵੇ। ਦਿਲਚਸਪ ਗੱਲ ਇਹ ਹੈ ਕਿ ਅਜਿਹੇ ਬੇਹੂਦਾ ਵਿਅਕਤੀ ਨੂੰ ਦੇਖਕੇ ਖਿਝ ਕ੍ਰਿਝ ਸਾਰੇ ਰਹੇ ਹੁੰਦੇ ਹਨ। ਪਰ ਸਮੂਹ ਨੂੰ ਦੇਖਕੇ ਚੁੱਪ ਕਰ ਜਾਂਦੇ ਹਨ ਕਿ 'ਮੈਨੂੰ ਇਕੱਲੇ ਨੂੰ ਕੀ?' ਸਮੂਹ ਜਿਸਨੇ ਕਿ ਤਾਕਤ ਬਨਣਾ ਹੁੰਦਾ ਹੈ, ਕਮਜ਼ੋਰੀ ਬਣ ਜਾਂਦਾ ਹੈ। ਸੜਕਾਂ ਉੱਪਰ ਹੋਏ ਹਾਦਸਿਆਂ ਪ੍ਰਤੀ ਵੀ ਬਹੁਤੀ ਵਾਰੀ ਇਸ ਤਰ੍ਹਾਂ ਦੀ ਸਮੂਹਿਕ ਗੈਰ ਜਿੰਮੇਵਾਰੀ ਦੇਖਣ ਵਿਚ ਆਉਂਦੀ ਹੈ। ਇਸ ਤੋਂ ਨਿਰਾਸ਼ਾਜਨਕ ਹੋਰ ਕੀ ਹੋ ਸਕਦਾ ਹੈ ਕਿ ਬੱਸਾਂ ਦੇ ਡਰਾਇਵਰ ਇਕ ਦੂਜੇ ਤੋਂ ਅੱਗੇ ਲੰਘਣ ਲਈ ਸਾਰੇ ਇਹਤਿਆਤ ਭੁੱਲ ਜਾਂਦੇ ਹਨ, ਭਾਵੇਂ ਸਵਾਰੀਆਂ ਦੀ ਜਿੰਦਗੀ ਦਾਅ ਤੇ ਲੱਗ ਜਾਂਦੀ ਹੈ। ਸਾਰੇ ਜਣੇ ਸਾਹ ਸੂਤ ਕੇ ਸੀਟਾਂ ਦੇ ਡੰਡਿਆਂ ਨੂੰ ਹੱਥ ਪਾ ਲੈਂਦੇ ਹਨ। ਪਰ ਕੋਈ ਮਾਈ ਦਾ ਲਾਲ ਉੱਠ ਕੇ ਉਸ ਡਰਾਈਵਰ ਨੂੰ ਕਹਿੰਦਾ ਨਹੀਂ ਕਿ 'ਕੀ ਬਦਤਮੀਜੀ ਹੈ, ਮਾਰਨਾ ਹੈ ਲੋਕਾਂ ਨੂੰ।' ਜੇ ਕਰ ਕੋਈ ਤੁਹਾਡੀ ਜਾਨ ਦੀ ਪਰਵਾਹ ਨਹੀਂ ਕਰਦਾ ਤੇ ਤੁਸੀਂ ਫਿਰ ਵੀ ਉਸ ਤੋਂ ਡਰੀ ਜਾਂਦੇ ਹੋ ਤਾਂ ਗੱਲ ਸਮਝ ਤੋਂ ਬਾਹਰ ਦੀ ਹੈ।

3. ਸ਼ੋਰ ਸਾਡੀ ਜ਼ਿੰਦਗੀ ਨੂੰ ਬਹੁਤ ਪ੍ਰਭਾਵਿਤ ਕਰਦਾ ਹੈ। ਤਕਨਾਲੋਜੀ ਸ਼ੋਰ ਨੂੰ ਵਧਾਉਣ ਵਿਚ ਬਹੁਤ ਕਾਰਆਮਦ ਹਥਿਆਰ ਹੈ। ਸਾਡੀਆਂ ਆਵਾਜਾਂ ਸ਼ੋਰ ਬਣ ਗਈਆਂ ਹਨ। ਹੋਕਾ, ਵਿਖਿਆਨ, ਸੰਗੀਤ, ਗੀਤ, ਭਾਸ਼ਨ, ਚੇਤਾਵਨੀ, ਸੂਚਨਾ ਸਭ ਸ਼ੋਰ ਦੀ ਸ਼ਕਲ ਅਖਤਿਆਰ ਕਰ ਗਏ ਹਨ। ਅਸੀਂ ਪ੍ਰੇਸ਼ਾਨ ਹੁੰਦੇ ਹਾਂ ਪਰ ਰੋਕਣ ਟੋਕਣ ਤੋਂ ਡਰਦੇ ਹਾਂ। ਸ਼ੋਰ ਪ੍ਰਤੀ ਅਸੀਂ ਸ਼ਾਇਦ ਅਵੇਸਲੇ ਹੀ ਹੋ ਗਏ ਹਾਂ। ਸ਼ਾਇਦ ਸ਼ੋਰ ਆਪਣਾ ਜਲਵਾ ਦਿਖਾ ਗਿਆ ਹੈ। ਮਨੁੱਖੀ ਕੰਨ ਇਕ ਖਾਸ ਹੱਦ ਤੱਕ ਆਵਾਜ਼ ਬਰਦਾਸ਼ਤ ਕਰਨ ਦੇ ਕਾਬਲ ਹੀ ਬਣਿਆ ਹੈ। ਉਸਤੋਂ ਅੱਗੇ ਦਿਮਾਗੀ ਅਸਰਾਤ ਸ਼ੁਰੂ ਹੋ ਜਾਂਦੇ ਹਨ। ਦੂਜੀ ਸੰਸਾਰ ਜੰਗ ਦੌਰਾਨ ਫੜੇ ਕੈਦੀਆਂ ਨੂੰ ਤਸੀਹੇ ਦੇਣ ਦੇ ਤਰੀਕਿਆਂ

> *ਇਸ ਗ਼ੈਰ ਜਿੰਮੇਵਾਰਾਨਾ ਪਹੁੰਚ ਦੀ ਵਧੀਆ ਮਿਸਾਲ ਰੇਲਵੇ ਫਾਟਕ ਤੇ ਬੰਦ ਹੋਣ ਸਮੇਂ ਦਿਸਦੀ ਹੈ। ਪਹਿਲਾਂ ਇੱਕ ਲਾਈਨ ਸ਼ੁਰੂ ਹੁੰਦੀ ਹੈ ਫਿਰ ਉਸਦੇ ਸਮਾਨੰਤਰ ਦੂਜੀ ਅਤੇ ਤੀਜੀ, ਦੂਜੇ ਪਾਸੇ ਵੀ ਇਵੇਂ ਹੀ ਹੁੰਦੀ ਹੈ। ਜਿਵੇਂ ਫਾਟਕ ਕਰਾਸ ਨਾ ਕਰਨਾ ਹੋਵੇ ਬਲਕਿ ਦੋ ਫੌਜਾਂ ਇਕ ਦੂਜੇ ਉਪਰ ਹਮਲੇ ਲਈ ਤਿਆਰ ਖੜੀਆਂ ਹੋਣ ਤੇ ਫਾਟਕ ਖੁੱਲਣ ਸਾਰ ਨਜ਼ਾਰਾ ਏਹੀ ਹੁੰਦਾ ਹੈ। ਕੋਈ ਕਿਸੇ ਨੂੰ ਰੋਕਦਾ ਟੋਕਦਾ ਨਹੀਂ। ਟੋਕਣ ਦੀ ਆਦਤ ਹੀ ਨਹੀਂ ਰਹੀ।*



ਵਿਚ, ਭਿਆਨਕ ਸ਼ੋਰ ਤੇ ਤੇਜ਼ ਰੋਸ਼ਨੀਆਂ ਜਪਾਨੀਆਂ ਦਾ ਸਭ ਤੋਂ ਵੱਧ ਕਾਰਆਮਦ ਤਰੀਕਾ ਸੀ। ਭਿਆਨਕ ਸ਼ੋਰ ਆਦਮੀ ਦੇ ਦਿਮਾਗ ਨੂੰ ਬਹੁਤ ਨੁਕਸਾਨ ਪਹੁੰਚਾਉਂਦਾ ਹੈ। ਸ਼ਾਇਦ ਇਹ ਨੁਕਸਾਨ ਹੋ ਚੁੱਕਾ ਹੈ। ਕਿਉਂਕਿ ਅਸੀਂ ਮੈਰਿਜ ਪੈਲਸਾਂ ਵਿਚਲੇ ਸ਼ੋਰ ਨੂੰ ਸੰਗੀਤ ਕਹਿ ਕੇ ਸੁਨਣ ਜਾਂਦੇ ਹਨ। ਹੋਰ ਤਾਂ ਹੋਰ ਮਾਸੂਮ ਬੱਚਿਆਂ ਨੂੰ ਅਜਿਹੇ ਤਸੀਹਾ ਚੈਂਬਰਾਂ ਵਿਚ ਸ਼ਿੰਗਾਰ ਕੇ ਲਿਜਾਇਆ ਜਾਂਦਾ ਹੈ। ਨਾ ਘਰ ਵਾਲੇ ਤੇ ਨਾ ਮਹਿਮਾਨ ਇਸ ਬੇਹੂਦਗੀ ਉਪਰ ਕੋਈ ਸ਼ਰਤ ਲਾਉਂਦੇ ਹਨ ਕਿ ਅਸੀਂ ਪੈਸੇ ਸੰਗੀਤ ਦੇ ਦਿੱਤੇ ਹਨ ਸ਼ੋਰ ਦੇ ਨਹੀਂ। ਧਾਰਮਿਕ ਸਥਾਨਾਂ ਤੋਂ ਹੋਣ ਵਾਲਾ ਸ਼ੋਰ ਸ਼ਾਇਦ ਸਾਡੇ ਸਲੇਬਸ ਤੋਂ ਬਾਹਰ ਦਾ ਹੈ, ਇਸ ਤੇ ਕਿੰਤੂ ਹੀ ਨਹੀਂ ਕੀਤਾ ਜਾਂਦਾ। ਚੋਣਾਂ ਦੌਰਾਨ ਘਰ ਘਰ ਜਾਕੇ ਸਪੀਕਰਾਂ ਨਾਲ ਭੈਭੀਤ ਕਰਕੇ ਵੋਟਾਂ ਮੰਗੀਆਂ ਜਾਂਦੀਆਂ ਹਨ। ਟ੍ਰੈਫਿਕ ਲਾਈਟਾਂ ਉੱਪਰ ਜਾਂ ਕਿਸੇ ਹੋਰ ਕਾਰਨ ਲੱਗੇ ਟ੍ਰੈਫਿਕ ਜਾਮ ਦੌਰਾਨ ਜ਼ੋਰ ਜ਼ੋਰ ਨਾਲ ਹਾਰਨ ਵਜਾਏ ਜਾਂਦੇ ਹਨ, ਜਿਵੇਂ ਬਾਕੀ ਸਾਰੇ ਤਾਂ ਸੜਕ ਤੇ ਰਹਿਣ ਆਏ ਹਨ ਬੱਸ ਉੱਚੀ ਹਾਰਨ ਵਜਾਉਣ ਵਾਲੇ ਨੇ ਘਰ ਜਾਣਾ ਹੈ। ਕੋਈ ਟੋਕਦਾ ਨਹੀਂ, ਬਲਕਿ ਆਪ ਵੀ ਹਾਰਨ ਵਜਾਉਣ ਲਗਦੇ ਹਨ। ਬੱਸਾਂ ਵਿਚ ਚਲਦੇ ਰਿਕਾਰਡ ਸਵਾਰੀਆਂ ਦੀ ਸ਼ਾਂਤੀ ਦੀ ਪ੍ਰਖਿਆ ਲੈਂਦੇ ਹਨ। ਪਰ ਅਫਸੋਸ ਹੈ ਕੋਈ ਨਹੀਂ ਰੋਕਦਾ। ਸਫਰ ਵੀ ਪੈਸੇ ਦੇ ਕੇ ਕਰਨਾ ਹੈ ਤੇ ਤਸੀਹੇ ਵਾਧੂ ਝੱਲਣੇ ਹਨ। ਲੱਚਰ ਗੀਤ ਸਵਾਰੀਆਂ ਨੂੰ ਸ਼ਰਮਿੰਦਾ ਕਰਦੇ ਹਨ, ਪਰ ਉਹਨਾਂ ਦੇ ਮੂੰਹੋਂ ਇਹ ਨਹੀਂ ਕਢਵਾ ਸਕਦੇ ਕਿ 'ਇਸਨੂੰ ਬੰਦ ਕਰੋ' ਜਾਂ ਆਵਾਜ਼ ਆਪਣੇ ਤੱਕ ਮਹਿਦੂਦ ਕਰੋ। ਸਾਰੇ ਇਉ ਬੈਠਦੇ ਹਨ ਜਿਵੇਂ ਕੋਈ ਸਰੋਕਾਰ ਹੀ ਨਾ ਹੋਵੇ।

ਹਾਰਨ, ਉਦਯੋਗ ਜਾਂ ਮੋਟਰ ਗੱਡੀਆਂ ਦਾ ਸ਼ੋਰ ਤਾਂ ਸਿਰਫ ਆਵਾਜ਼ ਹੀ ਹੁੰਦਾ ਹੈ, ਪਰ ਸਪੀਕਰਾਂ ਉਪਰ ਪਾਇਆ ਜਾਣ ਵਾਲਾ ਸ਼ੋਰ ਤਾਂ ਆਵਾਜ਼ ਦੇ ਨਾਲ ਨਾਲ ਜ਼ਿਹਨੀ ਗੰਦਗੀ ਵੀ ਫੈਲਾ ਰਿਹਾ ਹੁੰਦਾ ਹੈ। ਵੈਸੇ ਇੱਥੇ ਗੱਲ ਦੱਸਣੀ ਥਾਂ ਸਿਰ ਹੀ ਹੋਵੇਗੀ ਕਿ ਮਨੁੱਖ ਨੂੰ ਛੱਡ ਕੇ ਬਾਕੀ ਪ੍ਰਾਣੀ ਜਗਤ ਇਸ ਸ਼ੋਰ ਨੂੰ ਘ੍ਰਿਣਾ ਕਰਦਾ ਹੈ, ਤੇ ਪ੍ਰੋਟੈਸਟ ਵਜੋਂ ਉਹ ਥਾਂ ਛੱਡ ਕੇ ਕਿਤੇ ਹੋਰ ਹਿਜ਼ਰਤ ਕਰ ਜਾਂਦਾ ਹੈ। ਪੰਛੀ ਇਸ ਬਦਤਮੀਜੀ ਦੇ ਰੋਸ ਵਜੋਂ ਗਾਉਣਾ ਛੱਡ ਦਿੰਦੇ ਹਨ। ਸਿਰਫ ਅਸੀਂ ਹਾਂ ਕਿ ਬਰਦਾਸ਼ਤ ਕਰ ਰਹੇ ਹਾਂ। ਇਮਤਿਹਾਨਾਂ ਦੇ ਦਿਨਾਂ ਵਿਚ, ਹਸਪਤਾਲਾਂ ਦੇ ਨਜ਼ਦੀਕ, ਵਿਦਿਅਕ ਸੰਸਥਾਵਾਂ ਦੇ ਗੁਆਂਢ ਵਿਚ, ਬੱਸਾਂ ਵਿਚ, ਰਿਹਾਇਸ਼ੀ ਥਾਵਾਂ 'ਤੇ, ਸਭ ਜਗ੍ਹਾ, ਸਭ ਕੁਝ ਆਮ ਚਲਦਾ ਹੈ, ਕੋਈ ਚੈਲਿੰਜ ਨਹੀਂ, ਰੋਸ ਨਹੀਂ, ਸ਼ਿਕਾਇਤ ਨਹੀਂ

4. ਇਸ ਤਰਾਂ ਦੀ ਸਮੂਹਿਕ ਗ਼ੈਰਜ਼ਿੰਮੇਵਾਰੀ ਸਿਰਫ ਖੁਲ੍ਹੀਆਂ ਵੱਡੀਆਂ ਥਾਵਾਂ ਉਪਰ ਹੀ ਨਹੀਂ, ਬਲਕਿ ਬਹੁਤ ਛੋਟੇ ਪੱਧਰ ਤੇ ਵੀ ਅਸੀਂ ਇਸ ਤਰਾਂ ਦੀਆਂ ਨਾਇਨਸਾਫੀਆਂ ਝੱਲਣ ਦੇ ਆਦੀ ਹੋ ਗਏ ਹਾਂ। ਸਰਕਾਰੀ ਹਸਪਤਾਲਾਂ, ਡਿਸਪੈਂਸਰੀਆਂ ਦੀ ਸਫਾਈ ਅਤੇ ਮਰੀਜ਼ਾਂ ਪ੍ਰਤੀ ਰਵੱਈਏ ਦਾ ਹਾਲ ਸਭ ਨੂੰ ਭਲੀਭਾਂਤ ਪਤਾ ਹੈ।

- ਜਾਹਿਰ ਹੈ ਗਾਲਿਬ ਤੇਰਾ ਹਾਲ ਉਨ ਪਰ ਕਹੇ ਬਗੈਰ।

ਇਹਨਾਂ ਸੰਸਥਾਵਾਂ ਦੇ ਗੁਸਲਖਾਨੇ, ਪਾਖਾਨੇ ਅਵੱਲ ਤਾਂ ਹੁੰਦੇ ਹੀ ਨਹੀਂ, ਜੇ ਹੁੰਦੇ ਹਨ ਤਾਂ ਤੋਬਾ ਭਲੀ। ਪ੍ਰਾਈਵੇਟ ਕਲੀਨਿਕ ਦੁਕਾਨਾਂ ਵੀ ਕੋਈ ਘੱਟ ਨਹੀਂ। ਇਹ ਸਹੂਲਤਾਂ ਤਾਂ ਮਰੀਜ਼ ਨੂੰ ਮਿਲਣੀਆਂ ਕੀ ਸਨ ਬਲਕਿ ਮਰੀਜ਼ ਨੂੰ ਇਹ ਵੀ ਪੁੱਛਣ ਨਹੀਂ ਦਿੱਤਾ ਜਾਂਦਾ ਕਿ ਉਸਨੂੰ ਹੋਇਆ ਕੀ ਹੈ? ਕਿਹੜੀ ਦਵਾਈ ਦਿੱਤੀ ਜਾ ਰਹੀ ਹੈ ? ਜਾਂ ਇਸਦੇ ਜੇ ਉਲਟ ਅਸਰਾਤ ਹਨ ਤਾਂ ਕੀ ਹਨ ? ਵੈਸੇ ਇਹਨਾਂ ਅਦਾਰਿਆਂ ਬਾਰੇ ਗੱਲ ਬਾਤ ਕਰਨੀ ਹੀ ਵਾਜ਼ਿਬ ਨਹੀਂ। ਜੇ ਤੰਦਰੁਸਤ ਆਦਮੀ, ਸਾਧਨ ਸੰਪੰਨ ਆਦਮੀ, ਆਜ਼ਾਦ ਆਦਮੀ ਆਪਣੀ ਆਵਾਜ਼ ਬੁਲੰਦ ਨਹੀਂ ਕਰਦੇ ਤਾਂ ਮਰੀਜ਼ ਵਿਚਾਰੇ ਨੇ ਕੀ ਕਰਨੀ ਹੋਈ। ਵੈਸੇ ਬਹੁਤ ਸਾਰੇ ਮੁਲਕਾਂ ਨੇ ਇਹਨਾਂ ਅਦਾਰਿਆਂ ਦੇ ਵਾਤਾਵਰਣ ਨੂੰ 'ਅੰਦਰੂਨੀ ਵਾਤਾਵਰਣ' ਦੀ ਅਲੱਗ ਕਾਨੂੰਨੀ ਜੱਦ 'ਚ ਲਿਆਂਦਾ ਹੈ। ਜਿਵੇਂ ਬਾਕੀ ਵਾਤਾਵਰਣ ਸਬੰਧੀ ਹਿਫਾਜ਼ਤੀ ਕਾਨੂੰਨ ਬਣੇ ਹੋਏ ਹਨ।

ਅੰਤ ਵਿਚ ਇਹ ਕਹਿਣਾ ਹੀ ਥਾਂ ਸਿਰ ਹੋਵੇਗਾ। ਕਿ ਬਦਲਦੇ ਸਮਿਆਂ ਵਿੱਚ ਕਿਸੇ ਲਈ ਨਾ ਸਹੀ, ਸਮਾਜ ਨੂੰ ਆਪਣੇ ਆਪ ਨੂੰ ਬਚਾਉਣ ਲਈ ਆਪਣਾ ਰੱਖਿਅਕ ਆਪ ਹੀ ਹੋਣਾ ਪਵੇਗਾ। 'ਚੋਰ ਤੇ ਸੋਟੀ ਦੋ ਜਣੇ, ਮੈਂ ਤੇ ਬਾਪੂ 'ਕੱਲੇ ' ਵਾਲੀ ਪਹੁੰਚ ਅਜਿਹੇ ਇਮਤਿਹਾਨੀ ਵਕਤਾਂ ਵਿਚ ਨਹੀਂ ਚਲਦੀ ਹੁੰਦੀ। ਜਿਹਨਾਂ ਸਮਾਜਾਂ ਨੂੰ ਅਸੀਂ ਉਤੱਮ ਸਮਾਜ, ਅਗਾਂਹ ਵਧੂ ਸਮਾਜ ਆਖਦੇ ਹਾਂ ਉਹਨਾਂ ਨੇ ਇਹ ਸਾਰਾ ਕੁਝ ਸਰਕਾਰਾਂ ਤੋਂ ਖ਼ੈਰਾਤ ਵਜੋਂ ਨਹੀਂ ਲਿਆ, ਬਲਕਿ ਦਾਅਵੇ ਨਾਲ ਕਰਵਾਇਆ ਹੈ, ਸਮੂਹਿਕ ਜ਼ਿੰਮੇਵਾਰੀ ਨਾਲ। ਭਾਵੇਂ ਇਹ ਵਿਰੋਧਾਭਾਸੀ ਗੱਲ ਲਗਦੀ ਹੋਵੇ ਕਿ ਦਿਨੋ ਦਿਨ ਵਧ ਰਹੇ ਵਿਅਕਤੀਵਾਦੀ ਸਮਾਜ ਵਿਚ ਸਮਾਜੀ ਸਮੂਹਿਕਤਾ ਦੀ ਕੀ ਤੁਕ ਬਣਦੀ ਹੈ। ਪਰ ਹੈ ਇਹ ਇਵੇਂ ਹੀ। ਸ਼ਖਸੀ ਆਜ਼ਾਦੀ ਗੈਰਜ਼ਿੰਮੇਵਾਰੀ ਵੱਲ ਲਿਜਾਂਦੀ ਹੈ ਅਤੇ ਇਸਦਾ ਇਲਾਜ ਸਮੂਹਿਕ ਜ਼ਿੰਮੇਵਾਰੀ ਵਿਚ ਹੀ ਮੌਜੂਦ ਹੈ। (ਇਹ ਸਿਰਫ ਨਮੂੰਨਾ ਮਾਤਰ ਕੁੱਝ ਹੀ ਮੁੱਦੇ ਹਨ,। ਪਾਠਕ ਜਨ ਸਿਆਣੇ ਹਨ, ਉਹ ਬਾਕੀ ਮੁੱਦਿਆਂ ਦੀ ਆਪ ਨਿਸ਼ਾਨਦੇਹੀ ਕਰ ਸਕਦੇ ਹਨ....)

## ਸੈਲਫੋਨ ਦਾ ਕਵਰ ਬਣ ਜਾਵੇਗਾ ਖੂਬਸੂਰਤ ਸੂਰਜਮੁਖੀ

ਵਿਗਿਆਨੀਆਂ ਨੇ ਮੋਬਾਈਲ ਫੋਨ ਦਾ ਇੱਕ ਅਜਿਹਾ ਕਵਰ ਤਿਆਰ ਕਰਨ ਦਾ ਦਾਅਵਾ ਕੀਤਾ ਹੈ, ਜਿਹੜਾ ਸੁੱਟ ਦਿੱਤੇ ਜਾਣ ਤੋਂ ਬਾਅਦ ਉੱਗਕੇ ਸੂਰਜਮੁਖੀ ਦਾ ਫੁੱਲ ਬਣ ਜਾਵੇਗਾ।

ਮੋਬਾਈਲ ਫੋਨ ਬਣਾਉਣ ਵਾਲੀ ਕੰਪਨੀ ਮੋਟਰੋਲਾ ਦੇ ਕਹਿਣ ਤੇ ਪੀਵੈਕਸ ਰਿਸਰਚ ਐਂਡ ਡਿਵੈਲਪਮੈਂਟ ਕੰਪਨੀ ਨੇ ਇੱਕ ਅਜਿਹਾ ਪੌਲੀਮਰ ਤਿਆਰ ਕੀਤਾ ਹੈ, ਜਿਹੜਾ ਕਿਸੇ ਵੀ ਦੂਸਰੇ ਪਲਾਸਟਿਕ ਵਾਂਗ ਨਜ਼ਰ ਆਉਂਦਾ ਹੈ, ਪਰ ਜਦੋਂ ਉਸ ਨੂੰ ਨਕਾਰਾ ਹੋਣ ਤੇ ਸੁੱਟ ਦਿੱਤਾ ਜਾਵੇ ਤਾਂ ਉਹ ਮਿੱਟੀ ਬਣ ਜਾਂਦਾ ਹੈ।

ਬਾਅਦ ਵਿੱਚ ਬਰਤਾਨੀਆ ਦੀ ਵਾਰਵਿਲ ਯੂਨੀਵਰਸਿਟੀ ਦੇ ਖੋਜੀਆਂ ਨੇ ਇੱਕ ਅਜਿਹਾ ਫੋਨ ਕਵਰ ਤਿਆਰ ਕਰਨ ਵਿੱਚ ਮਦਦ ਕੀਤੀ ਜਿਸ ਵਿੱਚ ਸੂਰਜਮੁਖੀ ਦਾ ਬੀਜ ਹੋਵੇਗਾ। ਇਹ ਬੀਜ ਉਨ੍ਹਾਂ ਨਾਈਟ੍ਰੇਟਸ ਤੇ ਪਲੇਗਾ, ਜਿਹੜੇ ਪੋਲੀਵਿਨਾਈਲਅਲਕੋਹਲ ਪੌਲੀਮਰ ਦੇ ਬਣੇ ਕਵਰ 'ਤੇ ਪੈਦਾ ਹੋਣਗੇ।

ਪੀਵੈਕਸ ਕੰਪਨੀ ਦੇ ਤਰਜਮਾਨ ਪੀਟਰ ਮੌਰਿਸ ਨੇ ਦੱਸਿਆ ਕਿ ਇਹ ਮੁਕੰਮਲ ਤੌਰ ਤੇ ਇੱਕ ਬਾਇਓ-ਡੀਗਰੇਡੇਬਲ (Bio-degradable) ਅਤੇ ਨਾਨ-ਟੌਕਸਿਕ ਪਲਾਸਟਿਕ ਹੈ।

# ਬੁਰਾਈ ਦਾ ਅਸਲੀ ਪ੍ਰਤੀਕ ਕੌਣ - ਰਾਮ ਜਾਂ ਰਾਵਣ

*ਰਾਜਾ ਰਾਮ ਹੰਡਿਆਇਆ*

ਭਾਰਤ ਵਿਚ ਹਰ ਸਾਲ ਰਾਵਣ ਨੂੰ ਬੁਰਾਈ ਅਤੇ ਰਾਮ ਨੂੰ ਚੰਗਿਆਈ ਦਾ ਪ੍ਰਤੀਕ ਮੰਨਕੇ ਦੁਸਹਿਰੇ ਦਾ ਤਿਉਹਾਰ ਬੜੀ ਧੂਮਧਾਮ ਨਾਲ ਮਨਾਇਆ ਜਾਂਦਾ ਹੈ। ਰਾਵਣ, ਉਸਦੇ ਭਰਾ ਕੁੰਭਕਰਨ ਅਤੇ ਪੁੱਤਰ ਮੇਘਨਾਥ ਦੇ ਪੁਤਲੇ ਜਲ਼ਾਏ ਜਾਂਦੇ ਹਨ ਅਤੇ ਨੇਕੀ ਦੀ ਜਿੱਤ ਤੇ ਬਦੀ ਦੀ ਹਾਰ ਦਾ ਖੂਬ ਪ੍ਰਚਾਰ ਕੀਤਾ ਜਾਂਦਾ ਹੈ। ਭਾਵੇਂ ਹਰ ਸਾਲ ਅਸੀਂ ਬਦੀ ਨੂੰ ਜਲਾਕੇ ਖਤਮ ਕਰ ਦਿੰਦੇ ਹਾਂ ਪਰ ਹਰ ਸਾਲ ਬਦੀ ਉਨੇ ਹੀ ਵੱਧ ਭਿਆਨਕ ਰੂਪ ਨਾਲ ਉਭਰ ਆਉਂਦੀ ਹੈ। ਬੁਰਾਈ ਖਤਮ ਹੋਣ ਵਿਚ ਹੀ ਨਹੀਂ ਆਉਂਦੀ। ਆਖਰ ਹਰ ਬੁੱਧੀਮਾਨ ਵਿਅਕਤੀ ਇਸ ਗੱਲ ਬਾਰੇ ਸੋਚਣ ਲਈ ਮਜ਼ਬੂਰ ਹੋ ਜਾਂਦਾ ਹੈ ਕਿ ਬੁਰਾਈ ਖਤਮ ਕਿਉਂ ਨਹੀਂ ਹੋ ਰਹੀ। ਕਿਤੇ ਅਜਿਹਾ ਤਾਂ ਨਹੀਂ ਹੋ ਰਿਹਾ ਕਿ ਅਸੀਂ ਸਚਾਈ ਤੇ ਨੇਕੀ ਦੇ ਪ੍ਰਤੀਕ ਨੂੰ ਜਲਾਕੇ ਬੁਰਾਈ ਦੀ ਜਿੱਤ ਦੀ ਕਾਮਨਾ ਕਰ ਰਹੇ ਹਾਂ।

ਇਹ ਸਵਾਲ ਹਰ ਬੁੱਧੀਮਾਨ ਵਿਅਕਤੀ ਨੂੰ ਹਰ ਵੇਲੇ ਪ੍ਰੇਸ਼ਾਨ ਕਰੀ ਰਖਦਾ ਹੈ ਕਿ ਦੁਸਹਿਰੇ ਦੇ ਤਿਉਹਾਰ ਉਤੇ ਕਰੋੜਾਂ ਰੁਪਏ ਖਰਚ ਕੇ ਵੀ ਅਸੀਂ ਲੋਕਾਂ ਨੂੰ ਬਦੀ ਤੋਂ ਦੂਰ ਕਿਉਂ ਨਹੀਂ ਕਰ ਸਕਦੇ। ਰਾਮ ਨੂੰ ਨੇਕੀ ਦਾ ਪ੍ਰਤੀਕ ਅਤੇ ਰਾਵਣ ਨੂੰ ਬੁਰਾਈ ਦਾ ਪ੍ਰਤੀਕ ਮੰਨਣ ਵਾਲੇ ਲੋਕ ਆਪ ਕਿਉਂ ਬੁਰਾਈ ਵਿਚ ਧਸ ਰਹੇ ਹਨ! ਰਾਮ ਦੀ ਜਿੱਤ ਦੀ ਖੁਸ਼ੀ ਮਨਾਉਣ ਵਾਲੇ ਲੋਕ ਆਪ ਦਿਨੋ ਦਿਨ ਦੁਖੀ ਕਿਉਂ ਹੁੰਦੇ ਜਾ ਰਹੇ ਹਨ ? ਕੀ ਬੁਰਾਈ ਸੱਚਮੁੱਚ ਇੰਨੀ ਸ਼ਕਤੀਸ਼ਾਲੀ ਹੋ ਚੁੱਕੀ ਹੈ ਕਿ ਹਰ ਸਾਲ ਫੂਕਣ ਦੇ ਬਾਵਜੂਦ ਵੀ ਦਿਨੋ ਦਿਨ ਵਧਦੀ ਹੀ ਜਾ ਰਹੀ ਹੈ ਜਾਂ ਫਿਰ ਸਾਡੀ ਸੋਚ ਹੀ ਗਲਤ ਬਣ ਚੁੱਕੀ ਹੈ ਕਿ ਅਸੀਂ ਨੇਕੀ ਨੂੰ ਬਦੀ ਅਤੇ ਬਦੀ ਨੂੰ ਨੇਕੀ ਸਮਝ ਬੈਠੇ ਹਾਂ! ਪਰ ਇਸ ਗੱਲ ਦਾ ਫੈਸਲਾ ਤਾਂ ਰਮਾਇਣ ਦੀ ਕਹਾਣੀ ਦੇ ਦੋ ਮੁੱਖ ਵਿਰੋਧੀ ਪਾਤਰਾਂ ਦੇ ਚਰਿੱਤਰ ਨੂੰ ਨਿਰਪੱਖ ਰੂਪ ਵਿਚ ਜਾਣਕੇ ਹੀ ਕੀਤਾ ਜਾ ਸਕਦਾ ਹੈ।

ਰਾਮਾਇਣ ਅਤੇ ਮਹਾਂਭਾਰਤ ਭਾਰਤ ਦੇ ਦੋ ਪ੍ਰਸਿੱਧ ਮਹਾਂਕਾਵਿ ਹਨ ਜਿਨ੍ਹਾਂ ਨੂੰ ਇਤਿਹਾਸਕਾਰ ਚਾਰ ਸੌ ਈਸਵੀ ਪੂਰਵ ਤੋਂ ਚਾਰ ਸੌ ਈਸਵੀ ਤੱਕ ਦੇ ਕਾਲ ਦੀਆਂ ਰਚਨਾਵਾਂ ਮੰਨਦੇ ਹਨ। ਕਹਿਣ ਦਾ ਭਾਵ ਇਹ ਹੈ ਕਿ ਇਹ ਮਹਾਂਕਾਵਿ ਵੱਧ ਤੋਂ ਵੱਧ ਦੋ ਹਜਾਰ ਸਾਲ ਪੁਰਾਣੀਆਂ ਰਚਨਾਵਾਂ ਹਨ। ਇਹ ਗੱਲ ਵੀ ਸਪਸ਼ਟ ਹੈ ਕਿ ਇਹ ਮਿੱਥਕਥਾਵਾਂ ਆਪਣੇ ਸਮੇਂ ਦੀ ਰਜਵਾੜਾਸ਼ਾਹੀ ਵਿਵਸਥਾ ਨੂੰ ਪ੍ਰਗਟ ਕਰਦੀਆਂ ਹਨ ਅਤੇ ਰਾਮ ਨੂੰ ਇੱਕ ਆਦਰਸ਼ ਰਾਜੇ ਦੇ ਰੂਪ ਵਿਚ ਪੇਸ਼ ਕਰਕੇ ਇਹ ਸਿੱਖਿਆ ਦਿੰਦੀਆਂ ਹਨ ਕਿ ਲੋਕਤੰਤਰ ਦੀ ਥਾਂ ਤੇ ਰਾਜਤੰਤਰ ਦੀ ਵਿਵਸਥਾ ਕਿਤੇ ਵਧੀਆ ਅਤੇ ਲਾਭਦਾਇਕ ਹੁੰਦੀ ਹੈ। ਇਹੀ ਕਾਰਨ ਹੈ ਕਿ ਅੱਜ ਵੀ ਰਾਮ-ਰਾਜ ਦਾ ਸੁਪਨਾ ਦਿਖਾਕੇ ਲੋਕਾਂ ਨੂੰ ਭਰਮ ਵਿਚ ਪਾਇਆ ਜਾ ਰਿਹਾ ਹੈ ਕਿ ਰਾਮ ਦੇ ਰਾਜ ਵਿਚ ਜੋ ਸੁੱਖ ਸਹੂਲਤਾਂ ਜਨਤਾ ਨੂੰ ਮਿਲੀਆਂ ਹੋਈਆਂ ਸਨ ਉਹ ਹੋਰ ਕਿਸੇ ਵੀ ਵਿਵਸਥਾ ਵਿਚ ਨਹੀਂ ਮਿਲ ਸਕਦੀਆਂ।

ਰਾਜਤੰਤਰ ਨੂੰ ਹੋਰਨਾਂ ਵਿਵਸਥਾਵਾਂ ਤੋਂ ਉੱਤਮ ਦੱਸਣ ਲਈ ਅਤੇ ਰਾਜਿਆਂ ਦੇ ਰਾਜ ਦੀ ਉਮਰ ਨੂੰ ਹੋਰ ਲੰਬਾ ਕਰਨ ਲਈ ਅਤੇ ਆਪਣੇ ਦਰਬਾਰ ਵਿਚ ਰਾਜ-ਪ੍ਰੋਹਿਤ ਅਤੇ ਦਰਬਾਰੀ ਕਵੀ ਰੱਖੇ ਹੁੰਦੇ ਸਨ। ਇਹਨਾਂ ਦਾ ਮੁੱਖ ਕੰਮ ਸਾਧਾਰਨ ਜਨਤਾ ਦੇ ਮਨ ਵਿਚ ਇਹ ਵਿਸ਼ਵਾਸ ਪੈਦਾ ਕਰਨਾ ਸੀ ਕਿ ਰਾਜਾ ਹੀ ਸਾਰੀ ਪਰਜਾ ਦਾ ਮਾਲਕ, ਪਿਤਾ ਜਾਂ ਸਵਾਮੀ ਹੈ। ਉਸਨੂੰ ਰੱਬ ਨੇ ਪਿਛਲੇ ਚੰਗੇ ਕਰਮਾਂ ਦੇ ਕਾਰਨ ਪਰਜਾ ਦੇ ਹਿਤਾਂ ਦੀ ਰਾਖੀ ਕਰਨ ਲਈ ਭੇਜਿਆ ਹੈ। ਜੇਕਰ ਉਹ ਬੁਰਾ ਵੀ ਹੋਵੇ ਤਾਂ ਵੀ ਪਰਜਾ ਉਸਦੇ ਵਿਰੁੱਧ ਬਗਾਵਤ ਨਾ ਕਰੇ, ਕਿਉਂਕਿ ਬੁਰੇ ਕਰਮਾਂ ਦਾ ਫਲ ਰਾਜਾ ਆਪ ਹੀ ਅਗਲੇ ਜਨਮ ਵਿਚ ਭੁਗਤੇਗਾ। ਇਹ ਸਾਰਾ ਪ੍ਰਚਾਰ ਕਰਨਾ ਰਾਜ ਪ੍ਰੋਹਿਤ ਦਾ ਕੰਮ ਸੀ। ਦੂਜੇ ਪਾਸੇ ਦਰਬਾਰੀ ਕਵੀ ਦਾ ਕੰਮ ਸੀ ਕਿ ਆਪਣੇ ਅੰਨਦਾਤਾ ਦੇ ਹਿਤਾਂ ਦੀ ਰਾਖੀ ਕਰਨ ਵਾਲੀਆਂ ਲੰਬੀਆਂ ਲੰਬੀਆਂ ਕਹਾਣੀਆਂ ਲਿਖੇ, ਜਿਹਨਾਂ ਨੂੰ ਪੜ੍ਹਨ ਸੁਣਨ ਨਾਲ ਜਨਤਾ ਨੂੰ ਆਪਣੇ ਰਾਜੇ ਵਿਚ ਪੂਰੀ ਸ਼ਰਧਾ ਤੇ ਵਿਸ਼ਵਾਸ ਜਾਗ ਜਾਵੇ। ਇਸ ਕਰਕੇ ਦਰਬਾਰੀ ਕਵੀ ਰਾਜਤੰਤਰ ਨੂੰ ਪੱਕਾ ਕਰਨ ਵਾਲੀਆਂ ਅਜਿਹੀਆਂ ਕਥਾਵਾਂ ਰਚਦੇ ਸਨ ਜਿਸ ਵਿਚ ਰਾਜਾ ਇਕ ਆਦਰਸ਼ ਪਾਤਰ ਹੁੰਦਾ ਸੀ। ਉਹ ਆਪਣੇ ਧਰਮ ਦਾ ਪੱਕਾ ਹੁੰਦਾ ਸੀ। ਵਚਨ ਪਾਲਣ ਵਾਲਾ, ਨਿਆਂ ਕਰਨ ਵਾਲਾ, ਜਨਤਾ ਨੂੰ ਪੁੱਤਰ ਸਮਾਨ ਸਮਝਣ ਵਾਲਾ, ਸੱਚ ਦਾ ਪਾਲਣ ਕਰਨ ਵਾਲਾ, ਮਹਾਨ ਯੋਧਾ ਤੇ ਨੇਕ ਚਾਲਚਲਣ ਵਾਲਾ ਹੁੰਦਾ ਸੀ। ਅਜਿਹੀਆਂ ਕਥਾਵਾਂ ਜਨਤਾ ਨੂੰ ਇਸ ਲਈ ਚੰਗੀਆਂ ਲਗਦੀਆਂ ਸਨ ਕਿਉਂਕਿ ਅਸਲੀ ਜੀਵਨ ਵਿਚ ਉਹ ਅਜਿਹਾ ਹੀ ਰਾਜਾ ਚਾਹੁੰਦੇ ਸਨ।

ਇਹ ਕਥਾਵਾਂ ਡੂੰਮ-ਭੱਟ ਜਾਂ ਮਰਾਸੀ ਲੋਕ ਜਨਤਾ ਵਿਚ ਜਾ ਕੇ ਗਾਇਆ ਕਰਦੇ ਸਨ ਅਤੇ ਨਾਟਕ ਦੇ ਰੂਪ ਵਿਚ ਪੇਸ਼ ਕਰਿਆ ਕਰਦੇ ਸਨ ਜਿਸ ਕਰਕੇ ਸੈਂਕੜੇ ਸਾਲਾਂ ਤੋਂ ਇਹ ਸਾਡੇ ਲੋਕ-ਜੀਵਨ ਦਾ ਅੰਗ ਬਣੀਆਂ ਆ ਰਹੀਆਂ ਹਨ। ਇਹ ਇੱਕ ਇਤਿਹਾਸਕ ਸੱਚ ਹੈ ਕਿ ਕੋਈ ਵੀ ਵਿਚਾਰ ਜਾਂ ਲਹਿਰ ਜਦੋਂ ਲੋਕ-ਲਹਿਰ ਬਣ ਜਾਂਦੀ ਹੈ ਤਾਂ ਇਹ ਲੋਕ ਮਨਾਂ ਵਿਚ ਸਥਾਈ ਸਥਾਨ ਬਣਾ ਲੈਂਦੀ ਹੈ। ਸੋ ਰਮਾਇਣ, ਮਹਾਂਭਾਰਤ ਤੇ ਹੋਰ ਰਾਜਿਆਂ ਦੀਆਂ ਇਹਨਾਂ ਆਦਰਸ਼ਵਾਦੀ ਕਥਾਵਾਂ ਦਾ ਅਸਰ ਅੱਜ ਦੇ ਵਿਗਿਆਨਕ ਯੁੱਗ ਵਿਚ ਵੀ ਦੇਖਣ ਨੂੰ ਮਿਲਦਾ ਹੈ। ਇਸਦਾ ਸਬੂਤ ਸਾਨੂੰ ਟੈਲੀਵੀਜ਼ਨ ਉਤੇ ਲੰਬੇ ਸਮੇਂ ਤੱਕ ਚਲਦੇ ਰਹੇ ਇਹਨਾਂ ਸੀਰੀਅਲਾਂ ਤੋਂ ਲੱਗ ਜਾਂਦਾ ਹੈ ਕਿਵੇਂ ਲੋਕ ਆਪਣੇ ਸਾਰੇ ਕੰਮ ਛੱਡਕੇ, ਨਿਸ਼ਚਿਤ ਸਮੇਂ ਉਤੇ ਰਮਾਇਣ ਅਤੇ ਮਹਾਂਭਾਰਤ ਦੇਖਣ ਲਈ ਘਰ ਪੁੱਜ ਜਾਂਦੇ ਸਨ। ਇਹ ਅਸਰ ਇੰਨਾਂ ਵਧ ਗਿਆ ਸੀ ਕਿ ਲੋਕ ਆਪਣੇ ਘਰਾਂ ਵਿਚ ਧੂਫਬੱਤੀ ਕਰਕੇ, ਜੁੱਤੀਆਂ ਬਾਹਰ ਕੱਢਕੇ, ਪੂਰੀ ਸ਼ਰਧਾ ਨਾਲ ਇਹਨਾਂ ਪਾਤਰਾਂ ਅੱਗੇ ਸਿਰ ਨਿਵਾਉਂਦੇ ਮਨ ਜਿਵੇਂ ਕਿ ਇਹ ਸੱਚਮੁੱਚ ਦੇ ਰਾਮ, ਕ੍ਰਿਸ਼ਨ ਹੋਣ। ਕਥਾਕਾਰਾਂ ਨੇ ਸੱਚਮੁਚ ਹੀ ਰਾਜਿਆਂ ਨੂੰ ਸਾਡੇ ਭਗਵਾਨ ਬਣਾ ਦਿੱਤਾ ਹੈ। ਸਾਡੇ ਕੋਲੋਂ ਇਹਨਾਂ ਦੀ ਪੂਜਾ ਕਰਵਾ ਦਿੱਤੀ ਹੈ ਉਹ ਲੰਬੇ ਸਮੇਂ ਤੱਕ ਲੋਕਾਂ ਨੂੰ ਗੁੰਮਰਾਹ ਕਰਨ ਵਿਚ ਕਾਮਯਾਬ ਰਹੇ ਹਨ।



ਸਾਡੀ ਸੋਚ ਨੂੰ ਤਾਰਕਿਕ ਜਾਂ ਵਿਗਿਆਨਕ ਬਣਾਉਣ ਤੋਂ ਰੋਕਣ ਲਈ ਇਹਨਾਂ ਗ੍ਰੰਥਾਂ ਦਾ ਰੋਲ ਬੜਾ ਵੱਡਾ ਰਿਹਾ ਹੈ। ਇਹਨਾਂ ਨੇ ਅੰਨੀ ਸ਼ਰਧਾ ਅਤੇ ਵਿਸ਼ਵਾਸ ਨੂੰ ਇੰਨਾਂ ਜਿੱਤ ਲਿਆ ਹੈ ਕਿ ਜਨਤਾ ਨੂੰ ਨੇਕੀ ਅਤੇ ਬਦੀ ਦਾ ਫਰਕ ਹੀ ਭੁੱਲ ਗਿਆ ਹੈ। ਭਾਵੇਂ ਅੱਜ ਅਸੀਂ ਲੋਕਤੰਤਰ ਦੀ ਵਿਵਸਥਾ ਨੂੰ ਅਪਣਾ ਚੁੱਕੇ ਹਾਂ ਪਰ ਰਾਜ ਕਰ ਰਹੀ ਜਮਾਤ ਲਈ ਅੱਜ ਵੀ ਇਹਨਾਂ ਗ੍ਰੰਥਾਂ ਦਾ ਮਹੱਤਵ ਉਨਾਂ ਹੀ ਹੈ, ਜਿੰਨਾਂ ਰਾਜਿਆਂ ਦੇ ਸਮੇਂ ਵਿਚ ਸੀ। ਇਹੀ ਕਾਰਨ ਹੈ ਕਿ ਪ੍ਰਚਾਰ ਮੀਡੀਆ ਦੁਆਰਾ ਇਹਨਾਂ ਗ੍ਰੰਥਾਂ ਦੇ ਮਹੱਤਵ ਨੂੰ ਦਿਨ ਪ੍ਰਤੀਦਿਨ ਵਧਾਇਆ ਜਾ ਰਿਹਾ ਹੈ। ਪਹਿਲਾਂ ਤਾਂ ਲੋਕ ਕੇਵਲ ਦੁਸਹਿਰੇ ਤੋਂ ਦਸ ਦਿਨ ਪਹਿਲਾਂ ਆਪਣੇ ਪਿੰਡਾਂ ਜਾਂ ਸ਼ਹਿਰਾਂ ਵਿਚ ਹੀ ਰਾਮਲੀਲ੍ਹਾ ਜਾਂ ਕ੍ਰਿਸ਼ਨ ਲੀਲ੍ਹਾ ਦੇਖਦੇ ਸਨ ਪਰ ਟੈਲੀਵਿਜ਼ਨ ਨੇ ਤਾਂ ਇਹਨਾਂ ਕਥਾਵਾਂ ਨੂੰ ਜਿਉਂਦੇ ਹੀ ਕਰ ਦਿੱਤਾ। ਭਾਜਪਾ ਪਾਰਟੀ ਨੇ ਜਦੋਂ ਹਿੰਦੂਤਵ ਦਾ ਠੇਕਾ ਲੈ ਕੇ ਸੱਤਾ ਹਾਸਲ ਕੀਤੀ ਤਾਂ ਕੇਵਲ ਰਮਾਇਣ ਮਹਾਂਭਾਰਤ ਹੀ ਨਹੀਂ ਸਗੋਂ ਵੇਦਾਂ, ਪੁਰਾਣਾਂ ਦੀਆਂ ਮਿੱਥ ਕਥਾਵਾਂ ਨੂੰ ਪੂਰੀ ਤਰ੍ਹਾਂ ਇਤਿਹਾਸ ਬਣਾਉਣ ਦੇ ਸਾਜਿਸ਼ੀ ਉਪਰਾਲੇ ਕੀਤੇ। ਟੀ. ਵੀ. ਉਤੇ ਮਿੱਥ ਕਥਾਵਾਂ ਦੀ ਪੇਸ਼ਕਾਰੀ ਦਾ ਹੜ੍ਹ ਲਿਆ ਦਿੱਤਾ। ਲੋਕਾਂ ਦੀ ਤਾਰਕਿਕ ਸੋਚ ਨੂੰ ਪੁੱਠਾ ਗੇੜਾ ਦੇ ਦਿੱਤਾ। ਅੱਜ ਭਾਰਤ ਦੇ 90 ਪ੍ਰਤੀਸ਼ਤ ਤੋਂ ਵੀ ਵੱਧ ਲੋਕ ਇਹਨਾਂ ਮਿੱਥ ਕਥਾਵਾਂ ਨੂੰ ਸੱਚ ਮੰਨਦੇ ਹਨ। ਦੂਰਦਰਸ਼ਨ ਇਹਨਾਂ ਦਾ ਪ੍ਰਚਾਰ ਪ੍ਰਸਾਰ ਕਰਨਾ ਆਪਣਾ ਮੁੱਖ ਕੰਮ ਸਮਝਦਾ ਹੈ। ਇਹਨਾਂ ਮਿੱਥ ਕਥਾਵਾਂ ਨੂੰ ਇਤਿਹਾਸ ਦਾ ਅੰਗ ਬਣਾਉਣ ਦੇ ਉਪਰਾਲੇ ਅੱਜ ਵੀ ਹਨ।

ਰਮਾਇਣ ਦੀ ਪੂਰੀ ਕਥਾ ਵਿਚ ਰਾਮ ਦਾ ਚਰਿੱਤਰ ਨੇਕੀ ਦਾ ਪ੍ਰਤੀਕ ਦਿਖਾਇਆ ਜਾਂਦਾ ਹੈ। ਉਹ ਇਕ ਆਦਰਸ਼ ਪਾਤਰ ਹੈ। ਉਹ ਆਗਿਆਕਾਰੀ ਪੁੱਤਰ ਹੈ। ਨਰਮ ਸੁਭਾ ਵਾਲਾ, ਮਾਤਾ ਪਿਤਾ ਦੀ ਆਗਿਆ ਅਨੁਸਾਰ ਚੱਲਣ ਵਾਲਾ ਹੈ। ਭਰਾਵਾਂ ਨੂੰ ਪਿਆਰ ਕਰਦਾ ਹੈ। ਬਹੁਤ ਬਹਾਦਰ ਹੈ, ਥਾਂ ਥਾਂ ਬਹਾਦਰੀ ਦਿਖਾਉਂਦਾ ਹੈ। ਰਾਜਪਾਟ ਦਾ ਤਿਆਗ ਕਰਦਾ ਹੈ। ਰਿਸ਼ੀ ਮੁਨੀਆਂ ਦੀ ਆਗਿਆ ਅਨੁਸਾਰ ਦੁਸ਼ਮਣਾਂ ਉਤੇ ਵਾਰ ਕਰਕੇ ਜਿੱਤ ਪ੍ਰਾਪਤ ਕਰਦਾ ਹੈ। ਰਘੁਕੁਲ ਰੀਤ ਨੂੰ ਨਿਭਾਉਂਦਾ ਹੋਇਆ ਵਚਨ ਪਾਲਦਾ ਹੈ। ਤਿਆਗ ਦੀ ਮੂਰਤ ਹੈ। ਹਰ ਥਾਂ ਤੇ ਕਸ਼ੱਤਰੀ ਧਰਮ ਦਾ ਪਾਲਣ ਕਰਦਾ ਹੈ। ਬਨਵਾਸ ਤੋਂ ਬਾਅਦ ਇਕ ਆਦਰਸ਼ ਰਾਜਾ ਬਣਦਾ ਹੈ। ਪਰਜਾ ਉਸਨੂੰ ਪਿਆਰ ਕਰਦੀ ਹੈ। ਪਰਜਾ ਉਸਦੇ ਰਾਜ ਵਿਚ ਖੁਸ਼ੀ ਅਤੇ ਸ਼ਾਂਤੀ ਮਹਿਸੂਸ ਕਰਦੀ ਹੈ। 'ਰਾਮਾਇਣ' ਆਪਣੇ ਨਾਇਕ ਵਿਚ ਇਹ ਸਾਰੇ ਗੁਣ ਦੱਸਕੇ ਉਸਨੂੰ ਇਕ ਆਦਰਸ਼ ਤੇ ਨੇਕੀ ਕਰਨ ਵਾਲਾ ਪਾਤਰ ਸਿੱਧ ਕਰਦੀ ਹੈ। ਉਹ ਜੋ ਕੁਝ ਵੀ ਕਰਦਾ ਹੈ ਉਹ ਧਰਮ ਲਈ ਕਰਦਾ ਹੈ। ਇਹੀ ਕਾਰਨ ਹੈ ਕਿ ਉਹ ਨੇਕੀ ਦਾ ਪ੍ਰਤੀਕ ਬਣ ਗਿਆ ਹੈ।

ਲੋਕ-ਕਥਾਵਾਂ ਦਾ ਰੂਪ ਬਣ ਜਾਣ ਕਾਰਨ ਹਰ ਪੇਂਡੂ ਜਾਂ ਸ਼ਹਿਰੀ ਬੱਚਾ ਬਚਪਨ ਤੋਂ ਹੀ ਰਾਮਲੀਲ੍ਹਾ ਦੇਖਦਾ ਹੈ, ਆਪਣੇ ਆਲੇ-ਦੁਆਲੇ ਦੇ ਵਾਤਾਵਰਣ ਵਿਚੋਂ ਕਹਾਣੀਆਂ ਸੁਣਦਾ ਹੈ। ਉਸਦੇ ਮਨ ਵਿਚ ਪੱਕੀ ਛਾਪ ਲੱਗ ਜਾਂਦੀ ਹੈ ਕਿ ਰਾਮ ਦਾ ਚਰਿੱਤਰ ਹੀ ਦੁਨੀਆਂ ਦਾ ਇਕ ਅਜਿਹਾ ਚਰਿੱਤਰ ਹੈ ਜਿਸ ਵਿਚ ਕੋਈ ਕਮੀ ਜਾਂ ਬੁਰਾਈ ਨਹੀਂ। ਦੂਜੇ ਪਾਸੇ ਰਾਵਣ ਵਿਚ ਦੋਸ਼ ਦਿਖਾਏ ਗਏ ਹਨ। ਉਸ ਵਿਚ ਗੁਣ ਇਕ ਵੀ ਨਹੀਂ। ਸੋ ਸਭ ਨੂੰ ਲਗਦਾ ਹੈ ਕਿ ਉਹ ਬੁਰਾਈ ਦਾ ਦਾ ਪ੍ਰਤੀਕ ਹੈ।

ਆਓ ਜਰਾ ਤਾਰਕਿਕ ਨਜ਼ਰ ਨਾਲ ਦੇਖੀਏ ਕਿ ਕੀ ਸਚਮੁੱਚ ਰਾਮ ਨੇਕੀ ਦਾ ਪੁਤਲਾ ਸੀ ਅਤੇ ਰਾਵਣ ਬੁਰਾਈ ਦਾ ਪ੍ਰਤੀਕ! ਨਿਰਪੱਖ ਸੋਚ ਹੀ ਨਿਰਪੱਖ ਵਿਚਾਰਾਂ ਨੂੰ ਜਨਮ ਦੇ ਸਕਦੀ ਹੈ ਸੋ ਇਕ ਪਲ ਲਈ ਆਪਣੀਆਂ ਅੱਖਾਂ ਉਤੇ ਬੰਨ੍ਹੀ ਅੰਧਵਿਸ਼ਵਾਸ ਤੇ ਅੰਨ੍ਹੀ ਸ਼ਰਧਾ ਦੀ ਪੱਟੀ ਲਾਹ ਕੇ ਸੋਚੀਏ ਕਿ ਸਚਾਈ ਕੀ ਹੈ ? ਰਾਮ ਦੇ ਚਰਿੱਤਰ ਵਿਚ ਕਮੀਆਂ ਸਨ ਜਾਂ ਨਹੀਂ ? ਰਾਵਣ ਵਿਚ ਕੋਈ ਗੁਣ ਸੀ ਜਾਂ ਨਹੀਂ ?

ਤਾੜਕਾ ਨੂੰ ਮਾਰਨ ਵਾਲੀ ਕਹਾਣੀ ਇਹ ਸਿੱਧ ਕਰਦੀ ਹੈ ਕਿ ਕੁਝ ਰਿਸ਼ੀ ਯੱਗ-ਹਵਨ ਦੇ ਬਹਾਨੇ ਪਾਖੰਡ-ਕਰਮ ਕਰਦੇ ਸਨ, ਬਲੀਆਂ ਦਿੰਦੇ ਸਨ। ਪਰ ਇਸਦਾ ਵਿਰੋਧ ਕਰਨ ਵਾਲੀ ਇਕ ਧਿਰ ਇਹਨਾਂ ਕਰਮਕਾਂਡਾਂ ਵਿਚ ਵਿਘਨ ਪਾਉਂਦੀ ਸੀ। ਉਹਨਾਂ ਨੂੰ ਰਿਸ਼ੀ ਲੋਕ ਦੁਸ਼ਟ ਜਾਂ ਰਾਖ਼ਸ਼ ਕਹਿੰਦੇ ਸਨ। ਰਾਮ ਬ੍ਰਾਹਮਣੀ ਕਰਮਕਾਂਡਾਂ ਦੀ ਰਾਖੀ ਕਰਨ ਵਾਲਾ ਕਸ਼ੱਤਰੀ ਸੀ ਅਤੇ ਤਾੜਕਾ ਵਿਰੋਧੀ ਧਿਰ ਦੀ ਬਹਾਦਰ ਔਰਤ ਸੀ। ਔਰਤ ਉਤੇ ਵਾਰ ਕਰਨਾ ਕਸ਼ੱਤਰੀ ਧਰਮ ਅਨੁਸਾਰ ਸਭ ਤੋਂ ਨੀਚ ਕੰਮ ਸੀ, ਜੋ ਰਾਮ ਨੇ ਬਿਨਾਂ ਕਿਸੇ ਸੰਕੋਚ ਤੋਂ ਕੀਤਾ। ਉਸਨੇ ਤਾੜਕਾ ਅਤੇ ਉਸਦੇ ਹੋਰ ਸਾਥੀਆਂ ਨੂੰ ਕੇਵਲ ਇਸ ਲਈ ਮਾਰਿਆ ਕਿਉਂਕਿ ਉਹ ਕਸ਼ੱਤਰੀ ਸੀ ਤੇ ਉਸਦਾ ਕੰਮ ਬ੍ਰਾਹਮਣ ਦੇ ਹਿਤਾਂ ਦਾ ਪਾਲਣ ਕਰਨਾ ਸੀ।

ਇਸ ਪ੍ਰਕਾਰ ਸਰੂਪਨਖਾਂ ਨੂੰ ਨੱਕ-ਕੰਨ ਕੱਟ ਕੇ ਨਕਟੀ ਕਰਨਾ ਵੀ ਰਾਮ ਦੇ ਜੀਵਨ-ਚਰਿੱਤਰ ਉਤੇ ਇਕ ਬਹੁਤ ਵੱਡਾ ਧੱਬਾ ਹੈ। ਉਹ ਰਾਵਣ ਦੀ ਭੈਣ ਸੀ। ਰਾਮ ਕੋਲ ਉਹ ਕੇਵਲ ਵਿਆਹ ਕਰਨ ਦਾ ਪ੍ਰਸਤਾਵ ਰਖਦੀ ਹੈ, ਨਾ ਕਿ ਕਿਸੇ ਵਿਭਚਾਰ ਦਾ। ਰਾਜੇ ਉਸ ਸਮੇਂ ਅਨੇਕ ਵਿਆਹ ਕਰਦੇ ਸਨ। ਸੋ ਸਰੂਪਨਖਾਂ ਨੇ ਅਗਰ ਰਾਮ ਨਾਲ ਵਿਆਹ ਕਰਨ ਦੀ ਗੱਲ ਕੀਤੀ ਵੀ ਸੀ ਤਾਂ ਕੋਈ ਵੱਡੀ ਗੱਲ ਨਹੀਂ। ਅੱਜ ਵੀ ਸੈਂਕੜੇ ਕੁੜੀਆਂ ਅਜਿਹੀਆਂ ਮਿਲ ਜਾਂਦੀਆਂ ਹਨ। ਪਰ ਸਭ ਦੀ ਇੱਛਾ ਅਨੁਸਾਰ ਵਿਆਹ ਨਹੀਂ ਹੋ ਸਕਦੇ। ਪਰ ਰਾਮ ਅਤੇ ਲਛਮਣ ਤਾਂ ਉਸਨੂੰ ਮਜ਼ਾਕ ਕਰਦੇ ਹਨ। ਕਦੇ ਰਾਮ ਉਸਨੂੰ ਲਛਮਣ ਕੋਲ ਝੂਠ ਬੋਲਕੇ ਭੇਜਦਾ ਹੈ ਕਿ ਉਹ ਕੰਵਾਰਾ ਹੈ। ਕਦੇ ਲਛਮਣ ਰਾਮ ਕੋਲ ਭੇਜ ਦਿੰਦਾ ਹੈ। ਦੁਖੀ ਹੋਈ ਸਰੂਪਨਖਾ ਸੀਤਾ ਨੂੰ ਮਾਰਨ ਦੀ ਧਮਕੀ ਦਿੰਦੀ ਹੈ। ਬਦਲੇ ਦੀ ਭਾਵਨਾ ਵਿਚ ਦੁਖੀ ਵਿਅਕਤੀ ਅਜਿਹੇ ਡਰਾਵੇ ਦਿੰਦਾ ਹੀ ਹੈ। ਪਰ ਉਹਨਾਂ ਨੇ ਤਾਂ ਉਸਨੂੰ 'ਨਕਟੀ' ਕਰਕੇ ਭੇਜ ਦਿੱਤਾ। ਅਗਰ ਰਾਮ ਦਾ ਚਰਿੱਤਰ ਸੱਚਮੁਚ ਚੰਗਾ ਹੁੰਦਾ ਤਾਂ ਉਹ ਪਿਆਰ ਨਾਲ ਸਰੂਪਨਖਾਂ ਨੂੰ ਸਮਝਾ ਸਕਦਾ ਸੀ। ਨਾ ਸਮਝਣ ਦੀ ਸੂਰਤ ਵਿਚ ਉਹਦੇ ਪਰਿਵਾਰ ਨਾਲ ਸੰਪਰਕ ਕਰ ਸਕਦਾ ਸੀ ਜਿਵੇਂ ਕਿ ਅੱਜ ਬਹੁਤ ਸਾਰੇ ਨੌਜਵਾਨ ਕੁੜੀਆਂ ਨੂੰ ਇਹ ਵਿਸ਼ਵਾਸ ਦਿਵਾ ਦਿੰਦੇ ਹਨ ਕਿ ਉਹ ਵਿਆਹ ਕਰਨ ਲਈ ਮਜਬੂਰ ਹਨ। ਪਰ ਇਸ ਘਟਨਾ ਨਾਲ ਹੀ ਕਹਾਣੀ ਅੱਗੇ ਤੁਰਨੀ ਸੀ।

ਕਿਸੇ ਦੀ ਭੈਣ ਦੀ ਇੱਜ਼ਤ ਨੂੰ ਦਾਗ ਲੱਗੇ ਤਾਂ ਭਰਾ ਚੈਨ ਨਾਲ ਕਿਵੇਂ ਬੈਠ ਸਕਦਾ ਹੈ। ਸੋ ਰਾਵਣ ਨੇ ਬਦਲਾ ਲੈਣ ਲਈ ਸੀਤਾ ਦਾ ਹਰਨ ਕਰ ਲਿਆ। ਇਸ ਵਿਚ ਰਾਵਣ ਦਾ ਕੋਈ ਕਸੂਰ ਨਹੀਂ

ਸੀ। ਜੇਕਰ ਉਹ ਚਾਹੁੰਦਾ ਤਾਂ 'ਖੂਨ ਦਾ ਬਦਲਾ ਖੂਨ' ਦੇ ਸਿਧਾਂਤ ਅਨੁਸਾਰ ਸੀਤਾ ਨੂੰ 'ਨਕਟੀ' ਭੇਜ ਦਿੰਦਾ ਪਰ ਉਸਨੇ ਅਜਿਹਾ ਨਹੀਂ ਕੀਤਾ। ਸਗੋਂ ਸੀਤਾ ਦੇ ਸੁੱਖ ਆਰਾਮ ਦਾ ਖਿਆਲ ਰੱਖਿਆ।

ਬਾਲੀ ਨੂੰ ਮਾਰਨਾ ਰਾਮ ਦੇ ਚਰਿੱਤਰ ਉਤੇ ਇਕ ਅਜਿਹਾ ਦਾਗ ਹੈ ਜਿਸਨੂੰ ਕਦੇ ਧੋਇਆ ਨਹੀਂ ਜਾ ਸਕਦਾ। ਉਸਨੇ ਬਾਲੀ ਅਤੇ ਸੁਗਰੀਵ ਦੀ ਆਪਸੀ ਦੁਸ਼ਮਣੀ ਦਾ ਲਾਭ ਉਠਾਉਣ ਲਈ ਅਸਲ ਵਿਚ ਇਕ ਸੌਦਾ ਕੀਤਾ ਸੀ। ਅਸੀਂ ਇਤਿਹਾਸ ਵਿਚ ਆਮ ਪੜ੍ਹਦੇ ਹਾਂ ਕਿ ਰਾਜਗੱਦੀ ਦੀ ਪ੍ਰਾਪਤੀ ਲਈ ਰਾਜੇ ਆਪਣੇ ਪਿਤਾ, ਭਰਾਵਾਂ ਜਾਂ ਹੋਰ ਰਿਸ਼ਤੇਦਾਰਾਂ ਦਾ ਕਤਲ ਕਰ ਦਿੰਦੇ ਸਨ। ਬਾਲੀ ਅਤੇ ਸੁਗਰੀਵ ਦਾ ਝਗੜਾ ਵੀ ਰਾਜਗੱਦੀ ਦਾ ਸੀ। ਸੋ ਰਾਮ ਨੇ ਸੁਗਰੀਵ ਨਾਲ ਇਹ ਸੌਦਾ ਤੈਅ ਕੀਤਾ ਕਿ ਉਹ ਬਾਲੀ ਨੂੰ ਮਾਰਕੇ ਸੁਗਰੀਵ ਨੂੰ ਰਾਜਾ ਬਣਾ ਦੇਵੇਗਾ ਅਤੇ ਬਦਲੇ ਵਿਚ ਸੁਗਰੀਵ ਉਸਦੀ ਸੀਤਾ ਨੂੰ ਲੱਭਣ ਵਿਚ ਮਦਦ ਕਰੇਗਾ। ਬਣੀ ਹੋਈ ਸਕੀਮ ਅਨੁਸਾਰ ਬਾਲੀ ਅਤੇ ਸੁਗਰੀਵ ਦਾ ਯੁੱਧ ਕਰਵਾ ਦਿੱਤਾ ਅਤੇ ਦਰਖਤ ਉਹਲੇ ਲੁਕ ਕੇ ਬਾਲੀ ਨੂੰ ਤੀਰ ਮਾਰ ਕੇ ਮਾਰ ਦਿੱਤਾ। ਕਸ਼ੱਤਰੀ ਧਰਮ ਵਿਚ ਲੁਕਕੇ ਵਾਰ ਕਰਨਾ ਅਤੇ ਨਿਹੱਥੇ ਉਤੇ ਵਾਰ ਕਰਨਾ ਅਤਿ ਨੀਚ ਤੇ ਘਟੀਆ ਕੰਮ ਸੀ।

ਭਰਾਵਾਂ ਨੂੰ ਪਾੜ ਕੇ ਅਤੇ ਰਾਜਗੱਦੀ ਦਾ ਲੋਭ ਦੇ ਕੇ ਜਿਵੇਂ ਰਾਮ ਸੁਗਰੀਵ ਨੂੰ ਰਾਜਾ ਬਣਾਉਣ ਵਿਚ ਕਾਮਯਾਬ ਹੋ ਗਿਆ ਸੀ ਉਵੇਂ ਹੀ ਉਸਨੇ ਰਾਵਣ ਦੇ ਭਰਾ ਭਿਵੀਖਣ ਨਾਲ ਸੌਦਾ ਤੈਅ ਕਰ ਲਿਆ। ਸੌਦਾ ਇਹ ਸੀ ਕਿ ਭਿਵੀਖਣ ਰਾਵਣ ਦਾ ਸਾਰਾ ਭੇਦ ਦੇ ਕੇ ਰਾਵਣ ਨੂੰ ਮਾਰਨ ਵਿਚ ਰਾਮ ਦੀ ਮਦਦ ਕਰੇਗਾ ਅਤੇ ਸੀਤਾ ਨੂੰ ਆਜ਼ਾਦ ਕਰਾਉਣ ਵਿਚ ਪੂਰਾ ਸਾਥ ਦੇਵੇਗਾ। ਇਸ ਪ੍ਰਕਾਰ ਦੀ ਸਹਾਇਤਾ ਬਦਲੇ ਭਿਵੀਖਣ ਨੂੰ ਲੰਕਾ ਦਾ ਰਾਜ ਮਿਲ ਜਾਵੇਗਾ। ਇਹ ਤਾਂ ਰਜਵਾੜਾਸ਼ਾਹੀ ਦੀ ਕੂਟਨੀਤੀ ਸੀ। ਇਸ ਵਿਚ ਰਾਮ ਦੇ ਆਦਰਸ਼ ਚਰਿੱਤਰ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ।

ਇਹਨਾਂ ਕੂਟਨੀਤੀਆਂ ਦਾ ਸਹਾਰਾ ਲੈ ਕੇ ਹੀ ਰਾਮ ਨੇ ਇਕ ਸ਼ਕਤੀਸ਼ਾਲੀ ਸੈਨਾ ਦਾ ਸੰਗਠਨ ਕੀਤਾ ਅਤੇ ਰਾਵਣ ਨੂੰ ਮਾਰਕੇ ਭਿਵੀਖਣ ਨੂੰ ਲੰਕਾ ਦਾ ਰਾਜਾ ਬਣਾ ਦਿੱਤਾ। ਸੀਤਾ ਦੀ ਖਬਰ ਲੈਣ ਉਹ ਆਪ ਨਹੀਂ ਗਿਆ ਸਗੋਂ ਹਨੂੰਮਾਨ ਹੀ ਉਸਨੂੰ ਇਹ ਖਬਰ ਦੇਣ ਗਿਆ ਕਿ ਰਾਵਣ ਨੂੰ ਮਾਰ ਦਿੱਤਾ ਗਿਆ ਹੈ। ਰਮਾਇਣ ਵਿਚ ਸਪਸ਼ਟ ਲਿਖਿਆ ਹੈ ਕਿ ਰਾਮ ਸੀਤਾ ਦੇ ਚਰਿੱਤਰ ਉਤੇ ਸ਼ੱਕ ਕਰਦਾ ਹੈ। ਉਹ ਆਪਣੇ ਸਾਥੀਆਂ ਦੇ ਜ਼ੋਰ ਦੇਣ ਉਤੇ ਹੀ ਸੀਤਾ ਨੂੰ ਆਪਣਾਉਣ ਲਈ ਰਾਜੀ ਹੁੰਦਾ ਹੈ। ਪਰ ਫਿਰ ਵੀ ਅਗਨੀ ਪ੍ਰੀਖਿਆ ਲੈਂਦਾ ਹੈ। ਸੀਤਾ ਦੇ ਗਰਭਵਤੀ ਹੋਣ ਸਮੇਂ ਉਸਦਾ ਸ਼ੱਕ ਹੋਰ ਵਧ ਜਾਂਦਾ ਹੈ। ਪਰਜਾ ਵਿਚ ਕੁਝ ਘਟੀਆ ਲੋਕਾਂ ਦੀਆਂ ਗੱਲਾਂ ਸੁਣਕੇ ਉਹ ਸੀਤਾ ਨੂੰ ਹਰ ਹੀਲੇ ਘਰੋਂ ਕੱਢਣ ਲਈ ਤਿਆਰ ਹੋ ਜਾਂਦਾ ਹੈ। ਸਮਾਂ ਮਿਲਦੇ ਹੀ ਉਹ ਇਕ ਬਹਾਨਾ ਬਣਾਕੇ ਸੀਤਾ ਨੂੰ ਗਰਭਵਤੀ ਹਾਲਤ ਵਿਚ ਜੰਗਲਾਂ ਵਿਚ ਛੱਡ ਦੇਣ ਦਾ ਘਟੀਆ ਕੰਮ ਕਰਦਾ ਹੈ। ਨੀਚ ਵਿਅਕਤੀ ਵੀ ਆਪਣੀ ਪਤਨੀ ਨਾਲ ਮੱਤਭੇਦ ਹੋਣ ਤੇ ਅਜਿਹਾ ਘਟੀਆ ਕੰਮ ਨਹੀਂ ਕਰਦਾ ਸਗੋਂ ਵੱਧ ਤੋਂ ਵੱਧ ਇਹੀ ਕਰਦਾ ਹੈ ਕਿ ਆਪਣੀ ਪਤਨੀ ਨੂੰ ਪੇਕੇ ਭੇਜ ਦਿੰਦਾ ਹੈ। ਪਰ ਰਾਮ ਨੇ ਤਾਂ ਸੀਤਾ ਨੂੰ ਜੰਗਲਾਂ ਵਿਚ ਛੱਡਕੇ 12 ਸਾਲ ਤੱਕ ਉਸਨੂੰ ਯਾਦ ਨਾ ਕੀਤਾ। ਸਗੋਂ ਰਾਜਮਹਿਲਾਂ ਵਿਚ ਐਸ਼ ਕਰਦਾ ਰਿਹਾ।

ਜਦੋਂ ਯੱਗ ਸਮੇਂ ਬਾਲਮੀਕ ਰਾਮ ਨੂੰ ਉਸਦੇ ਪੁੱਤਰਾਂ ਅਤੇ ਸੀਤਾ ਬਾਰੇ ਦਸਦਾ ਹੈ ਤਾਂ ਵੀ ਰਾਮ ਨੂੰ ਸੀਤਾ ਜਾਂ ਬੱਚਿਆਂ ਬਾਰੇ ਕੋਈ ਦਿਲਚਸਪੀ ਜਾਂ ਪਿਆਰ ਨਹੀਂ ਜਾਗਦਾ। ਉਹ ਬਾਲਮੀਕ ਨੂੰ ਆਖਦਾ ਹੈ ਕਿ ਸੀਤਾ ਅਗਨੀ ਪ੍ਰੀਖਿਆ ਦੇ ਕੇ ਆਪਣੀ ਪਵਿੱਤਰਤਾ ਦਾ ਸਬੂਤ ਦੇਵੇ, ਜਦਕਿ ਸੀਤਾ ਪਹਿਲਾਂ ਵੀ ਅਜਿਹਾ ਕਰ ਚੁੱਕੀ ਸੀ। ਦੁਖੀ ਹੋ ਕੇ ਸੀਤਾ ਆਪਣੇ ਆਪਨੂੰ ਨਿਰਦੋਸ਼ ਸਾਬਤ ਕਰਦੀ ਹੋਈ, ਰਾਮ ਕੋਲ ਜਾਣ ਨਾਲੋਂ ਧਰਤੀ ਵਿਚ ਸਮਾ ਜਾਣਾ ਭਾਵ ਮਰ ਜਾਣਾ ਪਸੰਦ ਕਰਦੀ ਹੈ। ਕਹਾਣੀ ਦੇ ਅੰਤ ਵਿਚ ਉਹ ਧਰਤੀ ਦੀ ਗੋਦ ਵਿਚ ਚਲੀ ਜਾਂਦੀ ਹੈ। ਰਾਮ ਦੀ ਸਾਰੀ ਕਹਾਣੀ ਕਿਤੇ ਵੀ ਇਹ ਸਿੱਧ ਨਹੀਂ ਕਰਦੀ ਕਿ ਉਹ ਇਕ ਆਦਰਸ਼ ਪਾਤਰ ਜਾਂ ਨੇਕੀ ਦਾ ਪ੍ਰਤੀਕ ਰਿਹਾ ਹੈ। ਉਹ ਸ਼ੂਦਰ ਸੰਭੂਕ ਦੀ ਹੱਤਿਆ ਕੇਵਲ ਇਸ ਲਈ ਕਰਦਾ ਹੈ ਕਿਉਂਕਿ ਸ਼ੂਦਰ ਨੂੰ ਭਗਤੀ ਦਾ ਅਧਿਕਾਰ ਨਹੀਂ ਸੀ।

ਦੂਜੇ ਪਾਸੇ ਰਾਵਣ ਨੂੰ ਚਾਰੇ ਵੇਦਾਂ ਦਾ ਗਿਆਤਾ ਤੇ ਵਿਦਵਾਨ ਪੁਰਸ਼ ਮੰਨਿਆ ਗਿਆ ਹੈ। ਜੇਕਰ ਉਸ ਵਿਚ ਰਾਜਨੀਤਿਕ ਕੁਸ਼ਲਤਾ ਦੀ ਕਮੀ ਹੁੰਦੀ ਤਾਂ ਮਰਨ ਸਮੇਂ ਰਾਮ ਉਸਦੇ ਚਰਨਾਂ ਵਿਚ ਖੜ੍ਹਾ ਹੋ ਕੇ ਰਾਜਨੀਤੀ ਦੀ ਸਿੱਖਿਆ ਕਿਉਂ ਲੈਂਦਾ। ਰਾਵਣ ਦੀ ਸੋਨੇ ਦੀ ਲੰਕਾ ਦਸਦੀ ਹੈ ਕਿ ਉਸਦਾ ਰਾਜਪਾਟ ਬੜਾ ਚੰਗਾ ਸੀ। ਜਨਤਾ ਨੂੰ ਧਨ ਮਾਲ ਦੀ ਕਮੀ ਨਹੀਂ ਸੀ। ਰਾਵਣ ਸਚਮੁਚ ਮਹਾਨ ਯੋਧਾ ਸੀ। ਉਹ ਸੀਤਾ ਨੂੰ ਕੇਵਲ ਸਰੂਪਨਖਾਂ ਦੇ ਬਦਲੇ ਦੀ ਭਾਵਨਾ ਤਹਿਤ ਹੀ ਚੁੱਕਦਾ ਹੈ। ਉਸ ਨਾਲ ਕੋਈ ਧੱਕਾ ਜਾਂ ਜ਼ੋਰ ਜਬਰਦਸਤੀ ਨਹੀਂ ਕਰਦਾ। ਵਿਆਹ ਲਈ ਮਨਾਉਂਦਾ ਜ਼ਰੂਰ ਹੈ ਪਰ ਜਦ ਉਹ ਰਾਜ਼ੀ ਨਹੀਂ ਹੁੰਦੀ ਤਾਂ ਉਸਦੀ ਇੱਜ਼ਤ ਨਹੀਂ ਲੁੱਟਦਾ। ਉਹ ਸੀਤਾ ਨੂੰ ਅਸ਼ੋਕਵਾਟਿਕਾ ਵਿਚ ਰਖਦਾ ਹੈ। ਉਸਦੀ ਸੇਵਾ ਲਈ ਨੌਕਰਾਣੀਆਂ ਰਖਦਾ ਹੈ। ਉਸਨੂੰ ਇਕ ਜੰਗੀ ਕੈਦੀ ਵਾਂਗ ਰਖਦਾ ਹੈ। ਰਾਮ ਨੂੰ ਆਪਣੀ ਪਤਨੀ ਦੇ ਚਰਿੱਤਰ ਉਤੇ ਸ਼ੱਕ ਹੈ ਪਰ ਰਾਵਣ ਸੱਚੇ ਸੁੱਚੇ ਆਚਰਨ ਵਾਲਾ ਵਿਦਵਾਨ ਪੁਰਸ਼ ਹੈ। ਰਾਮ ਤਾਂ ਰਾਵਣ ਅੱਗੇ ਇਕ ਬੱਚੇ ਦੇ ਸਮਾਨ ਹੈ। ਰਮਾਇਣ ਦੀ ਪੂਰੀ ਕਥਾ ਰਾਮ ਦੇ ਦੋਸ਼ਾਂ ਨਾਲ ਭਰੀ ਪਈ ਹੈ ਪਰ ਰਾਜਤੰਤਰ ਦੇ ਹਿਮਾਇਤੀਆਂ ਨੇ ਆਰੀਆਂ ਕੌਮ ਨੂੰ ਪੂਜਣਯੋਗ ਅਤੇ ਦ੍ਰਾਵਿੜਾਂ ਨੂੰ ਰਾਖਸ਼ਸ, ਘ੍ਰਿਣਤ ਤੇ ਨਿੰਦਣਯੋਗ ਬਣਾ ਦਿੱਤਾ ਹੈ। ਫੈਸਲਾ ਜਨਤਾ ਦੇ ਹੱਥ ਵਿਚ ਹੈ ਕਿ ਕੌਣ ਨੇਕੀ ਦਾ ਪ੍ਰਤੀਕ ਹੈ ਅਤੇ ਕੌਣ ਬਦੀ ਦਾ ? ਜੇਕਰ ਅਸੀਂ ਹਰ ਸਾਲ ਨੇਕੀ ਨੂੰ ਜਲਾਉਂਦੇ ਹਾਂ ਤਾਂ ਫਿਰ ਬੁਰਾਈ ਤਾਂ ਵਧੇਗੀ ਹੀ।

### ਵਿਸ਼ੇਸ਼ ਕਾਰਗੁਜ਼ਾਰੀ

*ਐਡਵੋਕੇਟ ਹਰਿੰਦਰ ਲਾਲੀ ਸੁਨਾਮ (ਮੁਖੀ ਮੀਡੀਆ ਵਿਭਾਗ ਜੋਨ ਬਰਨਾਲਾ) ਵੱਲੋਂ ਇਕੱਲਿਆਂ ਹੀ 700 ਮੈਗਜੀਨਾਂ ਦੇ ਸਲਾਨਾ ਚੰਦੇ ਕੱਟੇ ਗਏ ਜੋ ਹੁਣ ਤੱਕ ਦਾ ਕਿਸੇ ਇੱਕ ਮੈਂਬਰ ਵੱਲੋਂ ਸਭ ਤੋਂ ਵੱਧ ਮੈਗਜ਼ੀਨ ਲਾਉਣ ਦਾ ਸ਼ਾਨਦਾਰ ਰਿਕਾਰਡ ਹੈ। ਅਦਾਰਾ ਤਰਕਸ਼ੀਲ ਇਨ੍ਹਾਂ ਦੀ ਹੌਸਲਾ-ਅਫ਼ਜਾਈ ਕਰਦਾ ਹੈ ਅਤੇ ਆਸ ਕਰਦਾ ਹੈ ਕਿ ਬਾਕੀ ਸਾਥੀ ਵੀ ਐਡਵੋਕੇਟ ਹਰਿੰਦਰ ਲਾਲੀ ਤੋਂ ਪ੍ਰੇਰਣਾ ਲੈਣਗੇ।*



# ਵਿਗਿਆਨ ਚੇਤਨਾ ਵਰ੍ਹਾ 2004 ਮਹਿਜ ਖਾਨਾਪੂਰਤੀ ਹੋ ਨਿਬੜਿਆ

*ਸੁਮੀਤ ਸਿੰਘ*

ਭਾਰਤ ਸਰਕਾਰ ਦੇ ਸਾਇੰਸ ਤੇ ਤਕਨੀਕੀ ਵਿਭਾਗ ਵੱਲੋਂ ਸਾਲ 2004 ਨੂੰ ਵਿਗਿਆਨ ਚੇਤਨਾ ਵਰ੍ਹੇ ਦੇ ਤੌਰ ਤੇ ਮਨਾਇਆ ਗਿਆ। ਜਿਸ ਵਿਚ ਵਿਗਿਆਨ ਦੀਆਂ ਪ੍ਰਾਪਤੀਆਂ ਤੋਂ ਇਲਾਵਾ ਛੇ ਮੁੱਖ ਵਿਸ਼ਿਆਂ ਜਿਵੇਂ ਪਾਣੀ ਸਫਾਈ, ਕੁਦਰਤੀ ਆਫਤਾਂ ਤੋਂ ਬਚਾਅ, ਜ਼ਮੀਨ ਦੀ ਸੰਭਾਲ, ਵਾਤਾਵਰਨ ਅਤੇ ਜੈਵਿਕ ਅਨੇਕਤਾ ਖੁਰਾਕ ਅਤੇ ਸੂਚਨਾ ਤੇ ਤਕਨਾਲੋਜੀ ਆਦਿ ਪ੍ਰਤੀ ਲੋਕਾਂ ਨੂੰ ਜਾਗਰੂਕ ਕਰਨ ਦਾ ਟੀਚਾ ਮਿਥਿਆ ਗਿਆ ਸੀ। ਜਿਸ ਵਿਗਿਆਨ ਤੋਂ ਪ੍ਰਾਪਤ ਸਹੂਲਤਾਂ ਨੂੰ ਅਸੀਂ ਸਵੇਰ ਤੋਂ ਲੈ ਕੇ ਰਾਤ ਤਕ ਵਰਤਦੇ ਆ ਰਹੇ ਹਾਂ ਉਸ ਬਾਰੇ ਆਮ ਲੋਕਾਂ ਨੂੰ ਜਾਣਕਾਰੀ ਦਿਤੀ ਜਾਣੀ ਚਾਹੀਦੀ ਹੈ। ਅੱਜ ਜੇਕਰ ਅਸੀਂ ਇਕ ਵਿਕਸਤ ਜੀਵਨ ਗੁਜਾਰ ਰਹੇ ਹਾਂ ਤਾਂ ਇਹ ਸਭ ਵਿਗਿਆਨ ਅਤੇ ਵਿਗਿਆਨੀਆਂ ਦੀ ਵਿਗਿਆਨਕ ਸੋਚ ਸਦਕਾ ਹੀ ਸੰਭਵ ਹੋ ਸਕਿਆ ਹੈ। ਕਿਸੇ ਵਿਅਕਤੀ ਦੇ ਦਿਮਾਗ ਵਿਚ ਕੀ ? ਕਿਉਂ ? ਕਿਵੇਂ? ਅਤੇ ਕਿੱਥੇ ? ਵਰਗੇ ਪ੍ਰਸ਼ਨ ਉਤਪੰਨ ਹੋਣੇ ਹੀ ਵਿਗਿਆਨਕ ਸੋਚ ਦਾ ਅਧਾਰ ਹੁੰਦਾ ਹੈ। ਵੈਸੇ ਸਾਡੇ ਸੰਵਿਧਾਨ ਦੀ ਧਾਰਾ 51-ਏ (ਐੱਚ) ਅਨੁਸਾਰ ਹਰ ਭਾਰਤੀ ਨਾਗਰਿਕ ਦਾ ਇਹ ਮੁੱਢਲਾ ਫਰਜ਼ ਹੈ ਕਿ ਉਹ ਆਪਣੇ ਆਲੇ-ਦੁਆਲੇ ਵਿਗਿਆਨਕ ਚੇਤਨਾ ਦਾ ਪਸਾਰ ਕਰੇ ਤਾਂ ਕਿ ਇਕ ਸਿਹਤਮੰਦ ਤੇ ਬਰਾਬਰੀ ਵਾਲਾ ਸਮਾਜਕ ਢਾਂਚਾ ਉਸਾਰਿਆ ਜਾ ਸਕੇ। ਪਰ ਬੜੇ ਹੀ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਭਾਰਤ ਸਰਕਾਰ ਵਲੋਂ ਵਿਗਿਆਨ ਚੇਤਨਾ ਵਰ੍ਹੇ ਵਿਚ ਆਮ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਪ੍ਰਤੀ ਜਾਗਰੂਕ ਕਰਨ ਵਲ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ ਸਗੋਂ ਇਸਦੇ ਉਲਟ ਗੈਰ ਵਿਗਿਆਨਕ ਅਤੇ ਅੰਧਵਿਸ਼ਵਾਸ ਪ੍ਰਚਾਰ ਪਹਿਲਾਂ ਨਾਲੋਂ ਵੀ ਹੋਰ ਜ਼ਿਆਦਾ ਵਧਿਆ ਹੈ।

ਮਿਸਾਲ ਦੇ ਤੌਰ ਤੇ ਹਿੰਦੂਤਵ ਤੇ ਫਿਰਕੂ ਵਿਚਾਰਧਾਰਾ ਦੇ ਪਾਸਾਰ ਲਈ ਰੱਥ ਯਾਤਰਾਵਾਂ ਕਰਕੇ ਕੇਂਦਰ ਵਿਚ ਆਪਣੀ ਸਰਕਾਰ ਸਥਾਪਿਤ ਕਰਨ ਵਾਲੀ ਭਾਜਪਾ ਦੇ ਪ੍ਰਧਾਨ ਮੰਤਰੀ ਸ੍ਰੀ ਅਟੱਲ ਬਿਹਾਰੀ ਵਾਜਪਾਈ ਵਲੋਂ 15 ਦਸੰਬਰ 2003 ਨੂੰ ਦਿੱਲੀ ਸਫਦਰ ਜੰਗ ਰੇਲਵੇ ਸਟੇਸ਼ਨ ਤੋਂ ਵਿਗਿਆਨ ਦੇ 18 ਵੱਖ ਵੱਖ ਵਿਭਾਗਾਂ ਵੱਲੋਂ ਆਪਣੀਆਂ ਹੁਣ ਤਕ ਦੀਆਂ ਕੀਤੀਆਂ ਪ੍ਰਾਪਤੀਆਂ ਦਰਸਾਉਂਦੀ ਇਕ ਵਿਗਿਆਨ ਰੇਲ ਪ੍ਰਦਰਸ਼ਨੀ ਸ਼ੁਰੂ ਕੀਤੀ ਜਿਸਨੂੰ 'ਉਜੱਵਲ ਭਾਰਤ' ਯਾਨਿ 'ਸ਼ਾਇਨਿੰਗ ਇੰਡੀਆ' ਦੇ ਬੈਨਰ ਹੇਠ ਦੇਸ਼ ਦੇ 56 ਪ੍ਰਮੁੱਖ ਰੇਲਵੇ ਸਟੇਸ਼ਨਾਂ ਉਤੇ ਪਹੁੰਚਾਇਆ ਗਿਆ। 12 ਬੋਗੀਆਂ ਦੀ ਇਸ ਪ੍ਰਦਰਸ਼ਨੀ ਵਿਚ ਵਿਗਿਆਨ ਦੀ ਸਹਾਇਤਾ ਨਾਲ ਵਾਤਾਵਰਨ, ਪ੍ਰਮਾਣੂੰ ਊਰਜਾ, ਸੂਚਨਾ ਤੇ ਤਕਨਾਲੋਜੀ, ਪਾਣੀ ਤੇ ਜ਼ਮੀਨ ਦੀ ਸੰਭਾਲ, ਬਿਜਲੀ ਉਤਪਾਦਨ, ਸਨਅਤੀ ਖੋਜ ਤੇ ਵਿਕਾਸ, ਖੇਤੀਬਾੜੀ ਰੱਖਿਆ, ਰੇਲ ਆਵਾਜਾਈ, ਚਿਕਿਤਸਾ ਖੋਜ, ਦੂਰਸੰਚਾਰ ਅਤੇ ਹੋਰ ਕੀਤੀਆਂ ਗਈ ਪ੍ਰਾਪਤੀਆਂ ਨੂੰ ਮਾਡਲਾਂ, ਸਲਾਈਡਾਂ ਅਤੇ ਮਲਟੀ ਮੀਡੀਆਂ ਢੰਗਾਂ ਰਾਹੀਂ ਪੇਸ਼ ਕੀਤਾ ਗਿਆ ਪਰ ਇਸ ਪ੍ਰਦਰਸ਼ਨੀ ਵਿਚ ਲੋਕਾਂ ਨੂੰ ਅੰਧਵਿਸ਼ਵਾਸਾਂ, ਭੂਤਾਂ-ਪ੍ਰੇਤਾਂ, ਜਾਦੂ-ਟੂਣਿਆਂ, ਆਤਮਾ, ਪ੍ਰਮਾਤਮਾ, ਸਵਰਗ-ਨਰਕ, ਪੁਨਰ ਜਨਮ, ਜੋਤਿਸ਼, ਅਖੌਤੀ ਚਮਤਕਾਰਾਂ ਅਤੇ ਵੱਖ ਵੱਖ ਸਮੇਂ ਉਤੇ ਵਾਪਰਦੇ ਹੋਰ ਕਈ ਗੈਰ-ਵਿਗਿਆਨਕ ਵਰਤਾਰਿਆਂ ਦੀ ਵਿਆਖਿਆ ਅਤੇ ਅਸਲੀਅਤ ਪ੍ਰਤੀ ਜਾਗਰੂਕ ਕਰਨ ਲਈ ਕੋਈ ਉਪਰਾਲਾ ਨਹੀਂ ਕੀਤਾ ਗਿਆ। ਪਰ ਇਸਦੇ ਉਲਟ ਪੂਰੇ ਅੱਠ ਮਹੀਨੇ 56 ਸ਼ਹਿਰਾਂ ਵਿਚ ਠਹਿਰੀ ਇਸ ਵਿਗਿਆਨ ਰੇਲ ਪ੍ਰਦਰਸ਼ਨੀ ਮੌਕੇ ਇਕ ਯੋਜਨਾਬੱਧ ਗੈਰ ਵਿਗਿਆਨਕ ਵਰਤਾਰਾ ਜ਼ਰੂਰ ਵੇਖਣ ਵਿਚ ਆਇਆ ਅਤੇ ਉਹ ਇਹ ਸੀ ਕਿ ਪ੍ਰਜਾਪਿਤਾ ਬ੍ਰਹਮਕੁਮਾਰੀ ਈਸ਼ਵਰੀ ਵਿਸ਼ਵ ਵਿਦਿਆਲਿਆ ਨਾਮੀ ਸੰਸਥਾ ਵਲੋਂ ਇਸ ਰੇਲ ਪ੍ਰਦਰਸ਼ਨੀ ਦੇ ਐਨ ਸਾਹਮਣੇ ਹਰ ਸ਼ਹਿਰ ਵਿਚ ਉਨੇ ਹੀ ਦਿਨ ਆਤਮਾ, ਪ੍ਰਮਾਤਮਾ, ਸਵਰਗ, ਨਰਕ, ਪੁਨਰ ਜਨਮ ਅਤੇ ਹੋਰ ਅਧਿਆਤਮਵਾਦੀ ਸੰਕਲਪਾਂ ਨੂੰ ਪੇਸ਼ ਕਰਦੀ ਪ੍ਰਦਰਸ਼ਨੀ ਲਗਾਈ ਗਈ ਜਿਸਦਾ ਇਕੋ ਇਕ ਮਕਸਦ ਆਮ ਲੋਕਾਂ ਤੇ ਖਾਸ ਕਰਕੇ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਵਿਗਿਆਨਕ ਸੋਚ ਤੋਂ ਦੂਰ ਲਿਜਾਣ ਅਤੇ ਅਧਿਆਤਮਵਾਦ ਤੇ ਅੰਧਵਿਸ਼ਵਾਸ ਨਾਲ ਜੋੜਣਾ ਸੀ। ਭਾਜਪਾ ਦੀ ਹਮਾਇਤ ਪ੍ਰਾਪਤ ਅਜਿਹੀਆਂ ਰੂੜੀਵਾਦੀ ਧਾਰਮਿਕ ਸੰਸਥਾਵਾਂ ਵਲੋਂ ਜਾਣ ਬੁਝਕੇ ਇਸ ਮੌਕੇ ਅਧਿਆਤਮਵਾਦੀ ਪ੍ਰਚਾਰ ਕਰਕੇ ਵਿਗਿਆਨ ਚੇਤਨਾ ਵਰ੍ਹੇ ਨੂੰ ਠਿੱਠ ਕਰਨ ਦਾ ਯਤਨ ਕੀਤਾ ਗਿਆ। ਜਾਹਿਰ ਹੁੰਦਾ ਹੈ ਕਿ ਕਟੜਵਾਦੀ ਤਾਕਤਾਂ ਬਿਲਕੁਲ ਨਹੀਂ ਚਾਹੁੰਦੀਆਂ ਕਿ ਆਮ ਲੋਕ ਵਿਗਿਆਨਕ ਵਿਚਾਰਧਾਰਾ ਨਾਲ ਲੈਸ ਹੋਣ। ਸਭ ਤੋਂ ਵਧ ਅਫਸੋਸ ਤਾਂ ਇਸ ਗੱਲ ਦਾ ਹੈ ਕਿ ਵਿਗਿਆਨ ਅਤੇ ਤਕਨੀਕੀ ਵਿਭਾਗ ਵਿਗਿਆਨ ਪ੍ਰਸਾਰ ਵਿਭਾਗ, ਰੇਲਵੇ ਅਧਿਕਾਰੀਆਂ ਅਤੇ ਵਿਗਿਆਨ ਚੇਤਨਾ ਵਰ੍ਹੇ ਲਈ ਸਥਾਪਤ ਖੇਤਰੀ ਸੰਸਥਾਵਾਂ ਵਲੋਂ ਇਸ ਮੌਕੇ ਉਤੇ ਹੁੰਦੇ ਅਜਿਹੇ ਗੈਰ ਵਿਗਿਆਨਕ ਪ੍ਰਚਾਰ ਨੂੰ ਬੰਦ ਕਰਾਉਣ ਲਈ ਕੋਈ ਡਟਵਾਂ ਵਿਰੋਧ ਨਹੀਂ ਕੀਤਾ ਗਿਆ ਅਤੇ ਇਹ ਗੈਰਵਿਗਿਆਨਕ ਵਰਤਾਰਾ ਵਿਗਿਆਨ ਰੇਲ ਪ੍ਰਦਰਸ਼ਨੀ ਦੇ ਨਾਲ ਨਾਲ ਚਲਦਾ ਰਿਹਾ।

ਅੱਜ ਜਦ ਕਿ ਸੰਸਾਰ ਦੇ ਵਿਕਸਤ ਦੇਸ਼ ਵਿਗਿਆਨਕ ਸੋਚ ਅਪਨਾਉਂਦੇ ਹੋਏ ਵਿਗਿਆਨ ਦੇ ਖੇਤਰ ਵਿਚ ਅਹਿਮ ਪ੍ਰਾਪਤੀਆਂ ਕਰਦੇ ਹੋਏ ਲਗਾਤਾਰ ਚੰਗੇਰੇ ਭਵਿੱਖ ਵਲ ਵਧਦੇ ਜਾ ਰਹੇ ਹਨ ਪਰ ਸਾਡਾ ਦੇਸ਼ ਅੰਧਵਿਸ਼ਵਾਸਾਂ, ਵਹਿਮਾਂ-ਭਰਮਾਂ, ਅਧਿਆਤਮਵਾਦ ਅਤੇ ਜੋਤਿਸ਼ ਦੇ ਚੱਕਰਾਂ ਵਿਚ ਫਸਿਆ ਹੋਇਆ ਅਖੌਤੀ ਤਾਂਤਰਿਕਾਂ, ਬਾਬਿਆਂ, ਸਾਧਾਂ, ਜੋਤਿਸ਼ੀਆਂ ਅਤੇ ਧਾਰਮਿਕ ਪ੍ਰਵਚਨ-ਕਰਤਾਵਾਂ ਦਾ ਗੜ੍ਹ ਬਣਦਾ ਜਾ ਰਿਹਾ ਹੈ। ਸਾਡੇ ਲੋਕ ਦਹੇਜ, ਨਸ਼ਿਆਂ, ਨੰਗੇਜਵਾਦ, ਜਾਤਪਾਤ, ਫਿਰਕਾਪ੍ਰਸਤੀ, ਭਰੂਣ ਹੱਤਿਆ, ਦੰਗੇ ਫਸਾਦਾਂ, ਸ਼ੋਰ ਅਤੇ ਸਭਿਆਚਾਰਕ ਪ੍ਰਦੂਸ਼ਣ ਵਰਗੀਆਂ ਸਮਾਜਕ ਬੁਰਾਈਆਂ ਵਿਚ ਬੜੀ ਬੁਰੀ ਤਰ੍ਹਾਂ ਫਸੇ ਪਏ ਹਨ ਅਤੇ ਇੰਨਾਂ

ਸਮੱਸਿਆਵਾਂ ਤੇ ਸਮਾਜਕ ਬੁਰਾਈਆਂ ਦੇ ਕਾਰਨਾਂ ਦੀ ਜਾਂਚ ਕਰਨ ਦੀ ਬਜਾਏ ਰੱਬ, ਕਿਸਮਤ ਤੇ ਪਿਛਲੇ ਜਨਮਾਂ ਦੇ ਕਰਮਾਂ ਉਤੇ ਆਪਣੀ ਡੋਰ ਸੁਟੀ ਬੈਠੇ ਹਨ। ਚੀਨ ਤੇ ਜਾਪਾਨ ਵਰਗੇ ਦੇਸ਼ਾਂ ਦੀ ਤਰੱਕੀ ਦਾ ਰਾਜ ਉਥੋਂ ਦੇ ਲੋਕਾਂ ਵੱਲੋਂ ਵਿਗਿਆਨਕ ਸੋਚ ਅਪਨਾਉਣਾ ਹੈ। ਗੈਰ ਸਰਕਾਰੀ ਪੱਧਰ ਉਤੇ ਤਾਂ ਦੇਸ਼ ਵਿੱਚ ਕਈ ਅਗਾਂਹਵਧੂ ਅਤੇ ਤਰਕਸ਼ੀਲ ਸੰਸਥਾਵਾਂ ਆਪਣੇ ਸੀਮਤ ਸਾਧਨਾਂ ਅਤੇ ਕਟੱੜਵਾਦੀਆਂ ਦੇ ਵਿਰੋਧ ਦੇ ਬਾਵਜੂਦ ਆਮ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਦਿਨ ਰਾਤ ਪ੍ਰੇਰਿਤ ਕਰ ਰਹੀਆਂ ਹਨ ਪਰ ਵਿਗਿਆਨ ਚੇਤਨਾ ਵ੍ਰਹੇ ਵਿਚ ਵੀ ਸਰਕਾਰੀ ਪੱਧਰ ਉਤੇ ਅਜਿਹੇ ਕੋਈ ਗੰਭੀਰ ਯਤਨ ਨਹੀਂ ਕੀਤੇ ਗਏ। ਜੇਕਰ ਇਕ ਪਾਸੇ ਕੇਂਦਰ ਸਰਕਾਰ ਵੱਲੋਂ ਕਰੋੜਾਂ ਰੁਪਏ ਖਰਚ ਕੇ ਵਿਗਿਆਨ ਚੇਤਨਾ ਵਰ੍ਹਾ 2004 ਮਨਾਇਆ ਗਿਆ ਪਰ ਇਸਦੇ ਉਲਟ ਦੂਰਦਰਸ਼ਨ ਸਮੇਤ ਸਮੁੱਚੇ ਬਿਜਲਈ ਮੀਡੀਏ ਵੱਲੋਂ ਪਹਿਲਾਂ ਵਾਂਗ ਹੀ ਅੰਧਵਿਸ਼ਵਾਸੀ, ਮਿਥਿਹਾਸਕ/ਕਾਲਪਨਿਕ ਅਤੇ ਗੈਰਵਿਗਿਆਨਕ ਪ੍ਰੋਗਰਾਮ ਟੀ. ਵੀ. ਸੀਰੀਅਲ, ਫਿਲਮਾਂ ਤੇ ਇਸ਼ਤਿਹਾਰ ਵਿਖਾ ਕੇ ਲੋਕਾਂ ਨੂੰ ਗੁੰਮਰਾਹ ਕਰਨ ਦਾ ਸਿਲਸਿਲਾ ਬਰਕਰਾਰ ਰਿਹਾ ਅਤੇ ਭੂਤਾਂ-ਪ੍ਰੇਤਾਂ, ਜਾਦੂ-ਟੂਣਿਆਂ, ਸਵਰਗ-ਨਰਕ, ਪੁਨਰ ਜਨਮ, ਰੂਹਾਂ ਅਤੇ ਪ੍ਰਮਾਤਮਾ ਦੀ ਹੋਂਦ ਨੂੰ ਦਰਸਾਉਂਦੇ ਚਮਤਕਾਰੀ ਟੀ. ਵੀ. ਸੀਰੀਅਲਾਂ ਰਾਹੀਂ ਆਮ ਲੋਕਾਂ ਤੇ ਖਾਸ ਕਰਕੇ ਬੱਚਿਆਂ ਤੇ ਵਿਦਿਆਰਥੀਆਂ ਦੇ ਮਨਾਂ ਵਿਚ ਡਰ ਤੇ ਅੰਧਵਿਸ਼ਵਾਸ ਬਿਠਾਉਣ ਵਿਚ ਕੋਈ ਕਸਰ ਬਾਕੀ ਨਹੀਂ ਛੱਡੀ ਗਈ। ਜੇਕਰ ਦਿੱਲੀ ਦੂਰਦਰਸ਼ਨ ਕੇਂਦਰ ਪਿਛਲੇ ਕਈ ਸਾਲਾਂ ਤੋਂ 'ਆਪ ਬੀਤੀ' ਅਤੇ 'ਸ਼ਕਤੀਮਾਨ' ਵਿਖਾ ਕੇ ਅੰਧਵਿਸ਼ਵਾਸ ਫੈਲਾ ਰਿਹਾ ਹੈ ਤਾਂ ਦੂਜੇ ਪਾਸੇ ਜਲੰਧਰ ਦੂਰਦਰਸ਼ਨ ਵਲੋਂ ਵਿਗਿਆਨ ਚੇਤਨਾ ਵਰ੍ਹੇ ਦੀਆਂ ਧੱਜੀਆਂ ਉਡਾਉਂਦੇ ਹੋਏ ਨਵੰਬਰ 2004 ਵਿਚ 'ਰਹੱਸ' ਪ੍ਰੋਗਰਾਮ ਤਹਿਤ ਭਾਰਤ ਚੀਨ ਸਰਹੱਦ ਉਤੇ ਸਿਕਮ ਨੇੜੇ ਪਾਣੀ ਵਿਚ ਡੁੱਬਕੇ ਮਰੇ ਫੌਜੀ ਦੀ ਅਖੌਤੀ ਰੂਹ ਨੂੰ ਸ਼ਹਾਦਤ ਦਾ ਦਰਜਾ ਦੇਣ, ਪੂਰਨ ਤਰੱਕੀਆਂ ਅਤੇ ਛੁੱਟੀ ਕਟਣ ਵੇਲੇ ਆਉਣ ਜਾਣ ਦੀਆਂ ਸਹੂਲਤਾਂ ਦੇਣ ਸੰਬੰਧੀ ਗੈਰਵਿਗਿਆਨਕ ਰਿਪੋਰਟ ਵਿਖਾ ਕੇ ਲੋਕਾਂ ਨੂੰ ਗੁੰਮਰਾਹ ਕਰਨ ਦੀ ਹੱਦ ਹੀ ਮੁਕਾ ਦਿੰਦਾ ਹੈ। ਇਸ ਤੋਂ ਇਲਾਵਾ ਕੁਝ ਟੀ. ਵੀ. ਚੈਨਲ ਜਿਵੇਂ ਜਾਗਰਨ, ਸੰਸਕਾਰ, ਆਸਥਾ, ਪੰਜਾਬ ਟੂਡੇ ਅਤੇ ਐਲਫਾ ਪੰਜਾਬੀ ਤਾਂ ਰੋਜ਼ਾਨਾ ਰਾਸ਼ੀਫਲ, ਜੋਤਿਸ਼, ਵਸਤੂ ਸ਼ਾਸਤਰ ਅਤੇ ਧਾਗੇ ਤਵੀਤਾਂ ਦਾ ਪ੍ਰਚਾਰ ਕਰਕੇ ਆਮ ਲੋਕਾਂ ਦੀ ਆਰਥਿਕ ਤੇ ਮਾਨਸਿਕ ਲੁਟ ਖਸੁੱਟ ਕਰ ਰਹੇ ਹਨ ਅਤੇ ਪ੍ਰਿੰਟ ਮੀਡੀਆ ਵੀ ਇਸ ਪੱਖੋਂ ਘੱਟ ਨਹੀਂ। ਕਿੰਨੀ ਸ਼ਰਮ ਦੀ ਗੱਲ ਹੈ ਕਿ ਵਿਗਿਆਨਕ ਚੇਤਨਾ ਫੈਲਾਉਣ ਦੀਆਂ ਡੀਗਾਂ ਮਾਰ ਰਹੀ ਕੇਂਦਰ ਸਰਕਾਰ ਸਭ ਕੁਝ ਅੱਖਾਂ ਮੀਟ ਕੇ ਦੇਖ ਰਹੀ ਹੈ। ਇੰਜ ਲਗਦਾ ਹੈ ਕਿ ਜਿਵੇਂ ਵਿਗਿਆਨ ਚੇਤਨਾ ਵਰ੍ਹਾ ਸਿਰਫ ਖਾਨਾਪੂਰਤੀ ਕਰਨ ਲਈ ਹੀ ਮਨਾਇਆ ਗਿਆ ਹੋਵੇ।

ਸਭ ਤੋਂ ਵੱਡੀ ਹੈਰਾਨੀ ਤਾਂ ਇਹ ਹੈ ਕਿ ਅਖਬਾਰਾਂ ਵਿਚ ਇਸ਼ਤਿਹਾਰ ਦੇ ਕੇ ਭੋਲੇ ਭਾਲੇ ਲੋਕਾਂ ਦਾ ਧਾਗੇ ਤਵੀਤਾਂ, ਕਾਲੇ ਇਲਮ, ਜਾਦੂ ਟੂਣਿਆਂ, ਪਵਿੱਤਰ ਜਲ, ਰਾਖ, ਇਲਾਚੀਆ, ਮੁੰਦਰੀਆਂ, ਨਗਾਂ ਪਥਰਾਂ ਅਤੇ ਹੋਰ ਰਹੱਸਮਈ ਢੰਗਾਂ ਤੇ ਨਸ਼ੀਲੀਆਂ ਦਵਾਈਆਂ ਨਾਲ ਵੱਖ ਵੱਖ ਬਿਮਾਰੀਆਂ ਦੇ ਇਲਾਜ ਦਾ ਦਾਅਵਾ ਕਰਨ ਵਾਲੇ ਅਖੌਤੀ ਤਾਂਤਰਿਕ, ਸਿਆਣੇ, ਬਾਬੇ, ਮੀਆਂ ਅਤੇ ਜੋਤਸ਼ੀ ਸਰਕਾਰ ਤੇ ਪ੍ਰਸ਼ਾਸਨ ਦੀਆਂ ਅੱਖਾਂ ਸਾਹਮਣੇ ਹਰ ਗਲੀ, ਮੁਹੱਲੇ ਤੇ ਸ਼ਹਿਰ ਵਿਚ ਆਪਣੀਆਂ ਅੰਧਵਿਸ਼ਵਾਸੀ ਦੁਕਾਨਾਂ ਖੋਲ੍ਹ ਕੇ ਲੋਕਾਂ ਨੂੰ ਹਰ ਪੱਖੋਂ ਲੁੱਟ ਰਹੇ ਹਨ ਜੋ ਕਿ ਡਰਗਜ ਤੇ ਮੈਜਿਕ ਰੈਮਡੀਜ਼ ਐਕਟ, ਇਤਰਾਜਯੋਗ ਇਸ਼ਤਿਹਾਰ ਬਾਜ਼ੀ ਐਕਟ 1954, ਮੈਡੀਕਲ ਰਜਿਸਟਰੇਸ਼ਨ ਐਕਟ ਅਤੇ ਮੈਂਟਲ ਹੈਲਥ ਐਕਟ 1987 ਦੀ ਘੋਰ ਉਲੰਘਣਾ ਹੈ ਪਰ ਨਾ ਤਾਂ ਸਰਕਾਰ ਤੇ ਨਾ ਹੀ ਪੁਲਿਸ ਤੇ ਸਿਹਤ ਵਿਭਾਗ ਇਨਾਂ ਖਿਲਾਫ ਕੋਈ ਕਾਨੂੰਨੀ ਕਾਰਵਾਈ ਕਰਨ ਦੀ ਜੁਅਰਤ ਵਿਖਾ ਰਹੇ ਹਨ। ਜੇਕਰ ਸਰਕਾਰ ਵੱਲੋਂ ਆਰ. ਐਮ. ਪੀ. ਡਾਕਟਰਾਂ ਦੀ ਪ੍ਰੈਕਟਿਸ ਉਤੇ ਪਾਬੰਦੀ ਲਾਈ ਜਾ ਸਕਦੀ ਹੈ ਤਾਂ ਫਿਰ ਅੰਧਵਿਸ਼ਵਾਸ ਫੈਲਾਉਣ ਦੇ ਨਾਲ ਨਾਲ ਕਤਲ, ਬਲਾਤਕਾਰ ਅਤੇ ਮਾਸੂਮ ਬੱਚਿਆਂ ਦੀ ਬਲੀ ਵਰਗੇ ਘਿਨਾਉਣੇ ਅਪਰਾਧ ਕਰਨ ਵਾਲੇ ਇਨਾਂ ਪਾਖੰਡੀਆਂ ਵਿਰੁੱਧ ਕੋਈ ਠੋਸ ਕਾਰਵਾਈ ਕਿਉਂ ਨਹੀਂ ਕੀਤੀ ਜਾ ਰਹੀ ? ਸਪਸ਼ਟ ਹੈ ਕਿ ਪੂੰਜੀਵਾਦੀ ਅਤੇ ਫਾਸ਼ੀਵਾਦੀ ਸੋਚ ਨੂੰ ਸਮਰਪਿਤ ਹਾਕਮ ਜਮਾਤਾਂ ਅੰਦਰਖਾਤੇ ਨਹੀਂ ਚਾਹੁੰਦੀਆਂ ਕਿ ਆਮ ਲੋਕ ਵਿਗਿਆਨਕ ਸੋਚ ਆਪਣਾ ਕੇ ਜਾਗਰੂਕ ਹੋਣ। ਇਸੇ ਲਈ ਤਾਂ ਸਿਖਿਆ ਪਾਠਕ੍ਰਮ ਵਿਚ ਜੋਤਿਸ਼ ਦੇ ਵਿਸ਼ੇ ਨੂੰ ਸ਼ਾਮਿਲ ਕਰਕੇ ਵਿਦਿਆਰਥੀਆਂ ਅਤੇ ਆਮ ਲੋਕਾਂ ਨੂੰ ਕਿਸਮਤਵਾਦੀ ਅਤੇ ਅੰਧਵਿਸ਼ਵਾਸੀ ਬਣਾਇਆ ਜਾ ਰਿਹਾ ਹੈ। ਇਹ ਵੇਖਕੇ ਤਾਂ ਹੋਰ ਵੀ ਸ਼ਰਮਿੰਦਗੀ ਹੁੰਦੀ ਹੈ ਕਿ ਜਦੋਂ ਵੀ ਵਿਗਿਆਨ ਦੀ ਸਹਾਇਤਾ ਨਾਲ ਕੀਤੀ ਕਿਸੇ ਖੋਜ ਦੀ ਤੇ ਖਾਸ ਕਰਕੇ ਵਿਗਿਆਨਕ ਖੋਜ ਦੀ ਪਰਖ ਕੀਤੀ ਜਾਂਦੀ ਹੈ ਤਾਂ ਉਸ ਵਕਤ ਪ੍ਰਧਾਨ ਮੰਤਰੀ ਅਤੇ ਵਿਗਿਆਨੀਆਂ ਦੀ ਹਾਜ਼ਰੀ ਵਿਚ ਪਾਠ ਪੂਜਾ ਹਵਨ, ਯੱਗ ਅਤੇ ਨਾਰੀਅਲ ਤੋੜਣ ਵਰਗੀਆਂ ਗੈਰ ਵਿਗਿਆਨਕ ਤੇ ਰੂੜੀਵਾਦੀ ਰਸਮਾਂ ਕੀਤੀਆਂ ਜਾਂਦੀਆਂ ਹਨ ਜੋ ਕਿ ਵਿਗਿਆਨ ਨੂੰ ਨੀਵਾਂ ਵਿਖਾਉਣ ਦੇ ਬਰਾਬਰ ਹੈ। ਇਸ ਤੋਂ ਸਪਸ਼ਟ ਹੈ ਕਿ ਵਿਗਿਆਨ ਅਤੇ ਵਿਗਿਆਨਕ ਚੇਤਨਾ ਵਿਚ ਕਾਫੀ ਅੰਤਰ ਹੈ ਅਤੇ ਲੋਕਾਂ ਨੂੰ ਸਿਰਫ ਵਿਗਿਆਨ ਦੀਆਂ ਪ੍ਰਾਪਤੀਆਂ ਬਾਰੇ ਜਾਣਕਾਰੀ ਦੇਣ ਨਾਲ ਉਨਾਂ ਵਿਚ ਵਿਗਿਆਨਕ ਚੇਤਨਾ ਪੈਦਾ ਨਹੀਂ ਕੀਤੀ ਜਾ ਸਕਦੀ।

ਸਾਡੇ ਸਮਾਜ ਦਾ ਇਕ ਹੋਰ ਦੁਖਦਾਇਕ ਪਹਿਲੂ ਇਹ ਹੈ ਕਿ ਸਾਡੇ ਬੁੱਧੀਜੀਵੀ ਵਰਗ ਵਿਚ ਸ਼ਾਮਿਲ ਅਧਿਆਪਕ, ਡਾਕਟਰ, ਵਕੀਲ, ਇੰਜੀਨੀਅਰ, ਪੁਲਿਸ ਅਫਸਰ, ਪ੍ਰਸ਼ਾਸਨਿਕ ਅਧਿਕਾਰੀ, ਸਾਹਿਤਕਾਰ, ਪੱਤਰਕਾਰ, ਮਾਨਯੋਗ ਜੱਜ ਅਤੇ ਇਥੋਂ ਤਕ ਕਿ ਵਿਗਿਆਨੀ ਵੀ ਜੋ ਕਿ ਇਕ ਵਿਕਸਿਤ ਸਮਾਜ ਦੇ ਮੁੱਖ ਉਸਰਈਏ ਕਹੇ ਜਾਂਦੇ ਹਨ ਇਨ੍ਹਾਂ ਤਾਂਤਰਿਕਾਂ, ਬਾਬਿਆਂ, ਜੋਤਿਸ਼ੀਆਂ, ਸਵਾਮੀਆਂ ਅਤੇ ਧਾਰਮਿਕ ਪਾਖੰਡੀਆਂ ਦੇ ਝਾਂਸੇ ਵਿਚ ਬੁਰੀ ਤਰ੍ਹਾਂ ਫਸੇ ਹੋਏ ਹਨ ਜਿਸ ਕਰਕੇ ਆਮ ਮਿਹਨਤਕਸ਼ ਤੇ ਮਧਵਰਗੀ ਜਮਾਤ ਦੇ ਲੋਕ ਵੀ ਇਨਾਂ ਦੇ ਪ੍ਰਭਾਵ ਹੇਠ ਆ ਕੇ ਆਪਣੇ ਪਰਿਵਾਰਾਂ ਨੂੰ ਧਾਗੇ ਤਵੀਤਾਂ, ਜਨਮ ਟੇਵਿਆਂ, ਹੱਵਨ ਯੱਗਾਂ, ਪਾਠ ਪੂਜਾ, ਤੀਰਥ ਜਾਤਰਾਵਾਂ ਅਤੇ ਹੋਰ ਕਈ ਕਰਮਕਾਂਡਾਂ ਵਿਚ ਫਸਾ ਕੇ ਆਪਣੀ



ਆਰਥਿਕ, ਸਰੀਰਕ ਅਤੇ ਮਾਨਸਿਕ ਲੁੱਟ ਕਰਾਉਂਦੇ ਹਨ। ਹੋਰ ਤਾਂ ਹੋਰ ਸਮੇਂ ਸਮੇਂ ਉਤੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ, ਰਾਸ਼ਟਰਪਤੀ ਅਤੇ ਕਈ ਕੇਂਦਰੀ ਮੰਤਰੀ ਧਿਰੇਂਦਰ ਬ੍ਰਹਮਚਾਰੀ, ਚੰਦਰਾ ਸਵਾਮੀ, ਸਤਿਆਸਾਈ ਬਾਬਾ ਅਤੇ ਕਈ ਹੋਰ ਅਖੌਤੀ ਤਾਂਤਰਿਕਾਂ ਤੇ ਜੋਤਸ਼ੀਆਂ ਦੇ ਡੇਰਿਆਂ ਵਿਚ ਹਾਜ਼ਰੀ ਭਰਕੇ ਆਪਣੇ ਰਾਜਨੀਤਿਕ ਭਵਿੱਖ ਨੂੰ ਚਮਕਾਉਣ ਲਈ ਮੱਥੇ ਰਗੜਦੇ ਹਨ ਅਤੇ ਵਿਗਿਆਨਕ ਚੇਤਨਾ ਵਰ੍ਹਾ ਮਨਾਉਣ ਦੇ ਬਾਵਜੂਦ ਅਜਿਹਾ ਗੈਰਵਿਗਿਆਨਕ ਵਰਤਾਰਾ ਜਿਉਂ ਦਾ ਤਿਉਂ ਕਾਇਮ ਹੈ। ਅਜੇ ਦੋ ਕੁ ਸਾਲ ਪਹਿਲਾਂ ਭਾਜਪਾ ਦੇ ਕੇਂਦਰੀ ਮਾਨਵ ਸਰੋਤ ਮੰਤਰੀ ਸੰਜੇ ਪਾਸਵਾਨ ਨੇ ਪਟਨੇ ਵਿਖੇ ਆਪਣੀਆਂ ਅਖੌਤੀ ਤਾਂਤਰਿਕ, ਗੈਬੀ ਸ਼ਕਤੀਆਂ ਦੀ ਸਹਾਇਤਾ ਨਾਲ ਬਲਦੇ ਕੋਲਿਆਂ ਉਤੇ ਨੰਗੇ ਪੈਰੀ ਚਲਣ ਦਾ ਅਸਫਲ ਢੋਂਗ ਰਚਾਇਆ ਸੀ। ਸਵਾਲ ਇਹ ਹੈ ਕਿ ਜੇਕਰ ਕਾਨੂੰਨ ਬਨਾਉਣ ਅਤੇ ਲਾਗੂ ਕਰਨ ਵਾਲੇ ਖੁਦ ਹੀ ਤਾਂਤਰਿਕਾਂ, ਬਾਬਿਆਂ ਅਤੇ ਜੋਤਸ਼ੀਆਂ ਅੱਗੇ ਮੱਥੇ ਰਗੜਦੇ ਹੋਣ ਤਾਂ ਫਿਰ ਇੰਨਾਂ ਵਲੋਂ ਪਾਖੰਡੀਆਂ ਵਿਰੁੱਧ ਕਿਹੋ ਜਿਹੀ ਕਾਰਵਾਈ ਦੀ ਆਸ ਕੀਤੀ ਜਾ ਸਕਦੀ ਹੈ ?

ਉਪਰੋਕਤ ਬਿਆਨ ਕੀਤੇ ਅਤੇ ਆਲੇ-ਦੁਆਲੇ ਵਾਪਰ ਰਹੇ ਗੈਰਵਿਗਿਆਨਕ ਵਰਤਾਰਿਆਂ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਕੇਂਦਰ ਸਰਕਾਰ ਵੱਲੋਂ ਵਿਗਿਆਨ ਚੇਤਨਾ ਵਰ੍ਹ ਵਿਚ ਅਜਿਹੇ ਕੋਈ ਠੋਸ ਅਤੇ ਗੰਭੀਰ ਕਦਮ ਨਹੀਂ ਚੁਕੇ ਗਏ ਜਿਸ ਨਾਲ ਆਮ ਲੋਕਾਂ ਵਿਚ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਸਾਜ਼ਗਾਰ ਮਾਹੌਲ ਤਿਆਰ ਕੀਤਾ ਜਾ ਸਕੇ। ਦਰਅਸਲ ਭ੍ਰਿਸ਼ਟਾਚਾਰ ਵਿਚ ਲਿਬੜੇ ਹੋਏ ਸਾਡੇ ਪੂੰਜੀਵਾਦੀ ਢਾਂਚੇ ਨੇ ਸਮੁੱਚੇ ਸਮਾਜ ਨੂੰ ਅਧਿਆਤਮਵਾਦ ਦੇ ਟੀਕੇ ਰਾਹੀਂ ਮਾਨਸਿਕ ਤੌਰ ਤੇ ਬਿਮਾਰ ਅਤੇ ਬੇਹੋਸ਼ ਕਰਕੇ ਰਖਿਆ ਹੈ ਜਿਸ ਲਈ ਸਾਨੂੰ ਖ਼ੁਦ ਹੀ ਹੰਭਲਾ ਮਾਰ ਕੇ ਵਿਗਿਆਨਕ ਸੋਚ ਦਾ ਪੱਲਾ ਫੜ ਕੇ ਇਸ ਬਿਮਾਰ ਸਮਾਜ ਦਾ ਇਲਾਜ ਕਰਨਾ ਹੋਵੇਗਾ। ਸਭ ਤੋਂ ਪਹਿਲਾਂ ਤਾਂ ਸਮਾਜ ਵਿਚੋਂ ਆਰਥਿਕ ਤੇ ਸਮਾਜਕ ਨਾਬਰਾਬਰੀ ਖਤਮ ਕਰਕੇ ਹਰੇਕ ਲਈ ਸਸਤੀ ਵਿਦਿਆ, ਸਿਹਤ ਸਹੂਲਤਾਂ ਅਤੇ ਰੁਜ਼ਗਾਰ ਦੇ ਬਰਾਬਰ ਮੌਕੇ ਯਕੀਨੀ ਬਣਾਏ ਜਾਣੇ ਚਾਹੀਦੇ ਹਨ। ਸਿਖਿਆ ਪਾਠਕ੍ਰਮ ਵਿਚੋਂ ਅੰਧਵਿਸ਼ਵਾਸੀ ਅਤੇ ਅਧਿਆਤਮਵਾਦੀ ਵਿਸ਼ੇ ਕੱਢ ਕੇ ਵਿਗਿਆਨਕ ਚੇਤਨਾ ਭਰਪੂਰ ਵਿਸ਼ਿਆਂ ਨੂੰ ਸ਼ਾਮਿਲ ਕੀਤਾ ਜਾਵੇ। ਪ੍ਰਿੰਟ ਅਤੇ ਬਿਜਲਈ ਮੀਡੀਏ ਵਲੋਂ ਕੀਤੇ ਜਾਂਦੇ ਅਸ਼ਲੀਲ ਤੇ ਗੈਰ ਵਿਗਿਆਨਕ ਪ੍ਰਚਾਰ ਉਤੇ ਪਾਬੰਦੀ ਲਾਉਣ ਦੇ ਨਾਲ ਨਾਲ ਅੰਧਵਿਸ਼ਵਾਸ ਫੈਲਾਉਣ ਵਾਲੀਆਂ ਤਾਕਤਾਂ ਵਿਰੁੱਧ ਸਖਤ ਕਾਨੂੰਨੀ ਕਾਰਵਾਈ ਕੀਤੀ ਜਾਵੇ। ਸੰਵਿਧਾਨ ਦੀ ਧਾਰਾ 51-ਏ (ਐੱਚ) ਅਨੁਸਾਰ ਵਿਗਿਆਨਕ ਸੋਚ ਫੈਲਾਉਣ ਵਾਲੀਆਂ ਗੈਰ ਸਰਕਾਰੀ ਸੰਸਥਾਵਾਂ ਨੂੰ ਵੱਧ ਤੋਂ ਵੱਧ ਸਹਿਯੋਗ ਦਿੱਤਾ ਜਾਵੇ। ਪਰ ਕੀ ਸਾਡੀਆਂ ਕੇਂਦਰ ਸਰਕਾਰਾਂ ਵਿਗਿਆਨ ਚੇਤਨਾ ਵਰ੍ਹੇ ਵਿਚ ਅਜਿਹੇ ਸਾਰਥਿਕ ਕਦਮ ਚੁਕ ਸਕੀਆਂ ਹਨ ਜਾਂ ਭਵਿੱਖ ਵਿਚ ਅਜਿਹਾ ਕੁਝ ਕੀਤਾ ਜਾ ਸਕੇਗਾ ? ਵਿਗਿਆਨ ਚੇਤਨਾ ਵਰ੍ਹੇ ਦੀ ਇਹੀ ਪੁਕਾਰ ਹੈ ਕਿ ਵਿਗਿਆਨਕ ਸਚ ਅਪਨਾਏ ਬਗੈਰ ਸਾਡੇ ਸਮਾਜ ਤੇ ਦੇਸ਼ ਦਾ ਵਿਕਾਸ ਨਹੀਂ ਹੋ ਸਕਦਾ।

## ਅੰਧਵਿਸ਼ਵਾਸ਼ੀ ਔਰਤ ਨੇ ਆਪਣਾ ਪੁੱਤਰ ਕਤਲ ਕੀਤਾ

*ਹਰਦੇਵ ਕਾਲਾਂਵਾਲੀ*

ਅੰਧਵਿਸ਼ਵਾਸ਼ ਦਾ ਸ਼ਿਕਾਰ ਹੋਕੇ ਮਨੁੱਖ ਆਪਣਾ ਭਲਾ ਬੁਰਾ ਵੀ ਭੁੱਲ ਜਾਂਦਾ ਹੈ, ਇਥੋਂ ਤੱਕ ਕਿ ਉਹ ਆਪਣੇ ਜਿਗਰ ਦੇ ਟੁਕੜੇ ਆਪਣੇ ਬੱਚਿਆਂ ਨੂੰ ਵੀ ਕੁਝ ਨਹੀਂ ਸਮਝਦਾ। ਮੰਡੀ ਕਾਲਾਂਵਾਲੀ ਵਿਖੇ ਇੱਕ ਅਜਿਹੀ ਹੀ ਹਿਰਦੇਵੇਧਕ ਘਟਨਾ ਵਾਪਰੀ ਜਿਸ ਵਿੱਚ ਅੰਧਵਿਸ਼ਵਾਸ਼ ਦਾ ਸ਼ਿਕਾਰ ਇੱਕ ਔਰਤ ਨੇ ਆਪਣੇ 14 ਮਹੀਨਿਆਂ ਦੇ ਇਕਲੌਤੇ ਪੁੱਤਰ ਦਾ ਅਖੌਤੀ ਪੀਰ ਦੇ ਕਹਿਣ ਤੇ ਕਤਲ ਕਰ ਦਿੱਤਾ। ਪ੍ਰਾਪਤ ਜਾਣਕਾਰੀ ਅਨੁਸਾਰ ਕਾਲਾਂਵਾਲੀ ਦੀ ਇੱਕ ਔਰਤ ਹਰਜੀਤ ਕੌਰ ਪਤਨੀ ਸੁਖਜੀਤ ਸਿੰਘ ਨੇ ਆਪਣੇ ਪੁੱਤਰ ਦੀ ਗਲਾ ਘੁੱਟ ਕੇ ਹੱਤਿਆ ਕਰ ਦਿੱਤੀ ਤੇ ਫਿਰ ਬੜੀ ਬੇਰਹਿਮੀ ਨਾਲ ਉਸਦੀ ਛਾਤੀ ਚੀਰ ਕੇ, ਉਸਦਾ ਦਿਲ ਕੱਢ ਕੇ ਪੀਰ ਦੀ ਮਜ਼ਾਰ ਤੇ ਚੜ੍ਹਾਉਣ ਲਈ ਤੁਰ ਪਈ। ਇਸ ਦੁਖਦਾਈ ਘਟਨਾ ਦਾ ਪੁਲੀਸ ਨੂੰ ਪਤਾ ਚੱਲਣ ਤੇ ਪੁਲੀਸ ਨੇ ਉਸ ਔਰਤ ਨੂੰ ਗ੍ਰਿਫਤਾਰ ਕਰਕੇ ਉਸਤੇ ਧਾਰਾ 302 ਅਤੇ 201 ਅਧੀਨ ਪਰਚਾ ਦਰਜ ਕਰਕੇ ਉਸਨੂੰ ਜੇਲ੍ਹ ਭੇਜ ਦਿੱਤਾ। ਹਾਸਲ ਜਾਣਕਾਰੀ ਅਨੁਸਾਰ ਹਰਜੀਤ ਕੌਰ ਕਈ ਦਿਨਾਂ ਤੋਂ ਮਾਨਸਿਕ ਤੌਰ ਤੇ ਪ੍ਰੇਸ਼ਾਨ ਸੀ। ਇਸੇ ਪ੍ਰੇਸ਼ਾਨੀ ਦੇ ਚਲਦਿਆਂ ਉਸਨੇ ਆਪਣੇ ਹੀ ਪੁੱਤਰ ਦੀ ਜਾਨ ਲੈ ਲਈ। ਉਸ ਵਲੋਂ ਪੁਲੀਸ ਨੂੰ ਦਿੱਤੇ ਬਿਆਨ ਵਿੱਚ ਉਸਨੇ ਮੰਨਿਆ ਕਿ ਉਸਨੇ ਅਜਿਹਾ ਪੀਰ ਦੇ ਕਹਿਣ ਤੇ ਕੀਤਾ ਹੈ। ਇਹ ਸਭ ਪੀਰ ਦੀ ਮਰਜੀ ਤੇ ਆਗਿਆ ਅਨੁਸਾਰ ਹੀ ਹੋਇਆ ਹੈ।

ਇਸ ਦੁੱਖ ਭਰੀ ਘਟਨਾ ਤੇ ਸੁਤੇ ਸਿੱਧ ਕਿਸੇ ਵੀ ਮਾਂ ਨੂੰ ਯਕੀਨ ਨਹੀਂ ਆ ਸਕਦਾ ਤੇ ਨਾ ਹੀ ਕੋਈ ਮਾਂ ਅਜਿਹਾ ਕਰਨ ਬਾਰੇ ਸੋਚ ਸਕਦੀ ਹੈ। ਪ੍ਰੰਤੂ ਅਜਿਹਾ ਸਭ ਕੁਝ ਅੰਧਵਿਸ਼ਵਾਸ਼ ਤੇ ਸਮਾਜ ਵਿੱਚ ਪ੍ਰਚਲਿਤ ਗਲਤ ਧਾਰਨਾਵਾਂ ਕਰਕੇ ਹੀ ਵਾਪਰਿਆ ਹੈ। ਮਾਨਸਿਕ ਰੋਗ ਦਾ ਸ਼ਿਕਾਰ ਬਣੀ ਔਰਤ ਹਰਜੀਤ ਕੌਰ ਨੂੰ ਪਤਾ ਨਹੀਂ ਕਿਸ ਤਾਂਤਰਿਕ ਨੇ ਕਿਹੜਾ ਸਬਜ਼ ਬਾਗ ਵਿਖਾਇਆ ਹੋਵੇਗਾ ਜਿਸ ਲਈ ਉਸਨੇ ਆਪਣੇ ਇਕਲੌਤੇ ਪੁੱਤਰ ਨੂੰ ਆਪਣੇ ਹੱਥੀਂ ਕਤਲ ਕਰਨ ਦਾ ਮਨ ਬਣਾ ਲਿਆ। ਨਿਸ਼ਚੇ ਹੀ ਉਸ ਔਰਤ ਨੇ ਆਪਣੇ ਪੁੱਤਰ ਨਾਲੋਂ ਵੀ ਪਿਆਰੀ ਮਨ ਦੀ ਮੁਰਾਦ ਪੂਰੀ ਕਰਨ ਲਈ ਇਹ ਫੈਸਲਾ ਲਿਆ ਹੋਵੇਗਾ।

ਇਹ ਘਟਨਾ ਅਖੌਤੀ ਤਾਂਤਰਿਕਾਂ ਦੀ ਮਾਨਸਿਕਤਾ ਤੇ ਬੁਰੇ ਮਨਸੂਬਿਆਂ ਵੱਲ ਵੀ ਇਸ਼ਾਰਾ ਕਰਦੀ ਹੈ ਜਿਹੜੇ ਭੋਲੇ-ਭਾਲੇ ਤੇ ਅਗਿਆਨੀ ਲੋਕਾਂ ਨੂੰ ਆਪਣਾ ਸ਼ਿਕਾਰ ਬਣਾ ਕੇ ਕੁਰਾਹੇ ਤੋਰਦੇ ਹਨ। ਅਜਿਹੀਆਂ ਘਟਨਾਵਾਂ ਰੋਕਣ ਲਈ ਲੋਕ-ਚੇਤਨਾ ਤੇ ਤਰਕਸ਼ੀਲ ਵਿਚਾਰਾਂ ਦੇ ਪਸਾਰ ਦੀ ਲੋੜ ਹੈ। ਇਸ ਕਾਜ ਨੂੰ ਸਾਰੇ ਮਾਨਵ ਹਿਤੈਸ਼ੀਆਂ ਨੂੰ ਫੌਰੀ ਤੌਰ ਤੇ ਅਪਣਾਉਣ ਦੀ ਲੋੜ ਹੈ।

# ਮੱਧ-ਯੁਗੀ ਦੌਰ ਅੰਦਰ ਵਿਗਿਆਨ

*ਮੂਲ ਲੇਖਕ : ਡਾ. ਅਰਵਿੰਦ ਗੁਪਤਾ*

*ਅਨੁਵਾਦ : ਯਸ਼ਪਾਲ ਖਮਾਣੋਂ*

ਮੱਧ-ਯੁਗੀ ਦੌਰ ਅੰਦਰ ਛੇ ਮੋਹਰੀ ਸਭਿਅਤਾ ਦੇ ਪ੍ਰਭਾਵ ਦੀ ਸ਼ਨਾਖਤ ਕੀਤੀ ਜਾ ਸਕਦੀ ਹੈ - ਲਾਤੀਨੀ, ਯੂਨਾਨੀ, ਚੀਨੀ, ਭਾਰਤੀ ਮਾਇਆ ਤੇ ਅਰਬੀ ਸਭਿਅਤਾਵਾਂ। ਇਨ੍ਹਾਂ ਵਿਚੋਂ ਭਾਰਤੀ ਤੇ ਚੀਨੀ ਵਿਗਿਆਨਕ ਪ੍ਰਣਾਲੀਆਂ ਦਾ ਯੋਗਦਾਨ ਕਾਫੀ ਉਭਰਵਾਂ ਸੀ। ਭਾਰਤੀ ਗਣਿਤ ਦਾ ਵਿਸ਼ੇਸ਼ ਕਰਕੇ ਅੰਕ-ਪ੍ਰਣਾਲੀ ਤੇ ਤ੍ਰਿਕੋਣ ਮਿਤੀ (Trignometry) ਦਾ ਯੂਰਪ ਅੰਦਰ ਪ੍ਰਵੇਸ਼ ਅਰਬਾਂ ਦੁਆਰਾ ਕੀਤੀ ਮੁੜ ਖੋਜ ਰਾਹੀਂ ਹੋਇਆ। ਕਾਗਜ਼ ਤੇ ਬਾਰੂਦ ਵਰਗੀਆਂ ਕਈ ਨਵੀਆਂ ਤਕਨਾਲੋਜੀਆਂ ਵੀ ਚੀਨ ਤੋਂ ਯੂਰਪ 'ਚ ਆ ਗਈਆਂ ਸਨ। ਪ੍ਰੰਤੂ ਭਾਰਤ ਤੇ ਚੀਨ ਦੋਹਾਂ ਮੁਲਕਾਂ ਅੰਦਰ ਵਿਗਿਆਨ ਪਹਿਲਾਂ ਹੀ ਆਪਣੀ ਸਿਖਰ 'ਤੇ ਪਹੁੰਚ ਚੁੱਕਿਆ ਸੀ ਅਤੇ ਹੋਰ ਅਗੇਰੇ ਵਿਕਾਸ ਲਈ ਕੋਈ ਨਿਰੰਤਰ ਗਤੀ ਨਜ਼ਰ ਨਹੀਂ ਸੀ ਆ ਰਹੀ। 13ਵੀਂ ਸਦੀ ਤੋਂ ਪਹਿਲਾਂ ਵਿਗਿਆਨ ਅੰਦਰ ਯੂਰਪ ਦਾ ਯੋਗਦਾਨ ਨਾ ਮਾਤਰ ਹੀ ਸੀ। ਯੂਨਾਨੀਆਂ ਨੇ ਆਪਣੇ ਪ੍ਰਚੀਨ ਯੂਨਾਨੀ ਸ਼ੈਲੀ ਦੇ ਦਾਰਸ਼ਨਿਕਾਂ ਤੇ ਵਿਗਿਆਨੀਆਂ ਦੀਆਂ ਸਿਖਿਆਵਾਂ ਤੋਂ ਅੱਗੇ ਵਿਕਾਸ ਨਹੀਂ ਸੀ ਕੀਤਾ। ਅਰਬ ਵਿਦਵਤਾ ਵੀ ਤੇਜ਼ ਤਰਾਰ ਹੋਣ ਦੇ ਬਾਵਜੂਦ ਆਪਣੀ ਸਿਖਰ ਤੇ ਸੀ ਅਤੇ 11ਵੀਂ ਸਦੀ ਤਕ ਉਸਦਾ ਪਤਨ ਆਰੰਭ ਹੋ ਚੁੱਕਿਆ ਸੀ। ਮੱਧ ਯੁੱਗ ਦੇ ਅੰਤਲੇ ਦੌਰ ਅੰਦਰ ਇਹ ਯੂਰਪ ਹੀ ਸੀ ਜਿਸ ਅੰਦਰ ਵਿਗਿਆਨ ਤੇ ਦਰਸ਼ਨ ਸ਼ਾਸਤਰ ਦਾ ਪ੍ਰਵੇਸ਼ ਹੋ ਰਿਹਾ ਸੀ, ਹਾਲਾਂਕਿ ਇਹ ਹੌਲੇ ਹੌਲੇ ਹੀ ਸੀ।

1000 ਈਸਵੀ ਦੇ ਅੰਤ 'ਤੇ ਯੂਰਪ ਹਨੇਰੇ ਯੁੱਗ 'ਚੋਂ ਬਾਹਰ ਨਿਕਲ ਰਿਹਾ ਸੀ। 1000 ਈ: ਤੋਂ ਲੈ ਕੇ 1440 ਈ: ਤਕ ਦਾ ਦੌਰ ਇਕ ਅਹਿਮ ਤਕਨੋਲੋਜੀ-ਕ੍ਰਿਆਸ਼ੀਲਤਾ ਦਾ ਦੌਰ ਸੀ। ਕਈ ਨਵੀਆਂ ਤਕਨੀਕਾਂ ਦੀ ਕਾਢ ਨੇ ਉਸ ਸਮੇਂ ਅੰਦਰ ਮੌਜੂਦ ਜਾਗੀਰੂ ਢਾਂਚੇ ਨੂੰ ਪ੍ਰਭਾਵਿਤ ਕੀਤਾ। ਇਨ੍ਹਾਂ ਤਕਨੀਕੀ ਕਾਢਾਂ ਨੇ ਸਰਮਾਏਦਾਰੀ ਆਰਥਿਕਤਾ ਦੇ ਉਭਰਣ 'ਚ ਭਾਰੀ ਭੂਮਿਕਾ ਨਿਭਾਈ ਜਿਹੜਾ ਮੋੜਵੇਂ ਰੂਪ 'ਚ ਪੁਨਰ-ਜਾਗ੍ਰਿਤੀ ਦੌਰ ਲਿਆਉਣ ਦਾ ਕਾਰਨ ਬਣਿਆ।

ਮਧੱਯੁਗੀ ਦੌਰ ਦੇ ਅੰਤ ਤਕ ਯੂਰਪ ਅੰਦਰ ਵਿਗਿਆਨਕ ਵਿਚਾਰਧਾਰਾ ਦਾ ਸਾਰ ਤੱਤ ਅਜੇ ਵੀ ਪ੍ਰਚੀਨ ਯੂਨਾਨੀ ਸ਼ੈਲੀ ਵਾਲਾ ਹੀ ਸੀ। ਅਰਸਤੂ ਤੇ ਪਲੈਟੋ ਦੀ ਸਰਦਾਰੀ ਚੁਣੌਤੀ ਰਹਿਤ ਸੀ। ਨਵੇਂ ਵਿਗਿਆਨਕ ਵਿਚਾਰਾਂ ਵੱਲ ਕੋਈ ਪ੍ਰਗਤੀ ਨਹੀਂ ਸੀ ਹੋ ਰਹੀ। ਇਹ ਤਾਂ ਬਾਅਦ 'ਚ ਜਾਕੇ 15ਵੀਂ ਸਦੀ ਤੋਂ ਆਰੰਭ ਹੋਈ।

ਜਾਗੀਰੂ ਆਰਥਿਕਤਾ ਜ਼ਮੀਨ ਦੀ ਮਾਲਕੀ ਤੇ ਆਧਾਰਿਤ ਸੀ। ਇਸ ਵੇਲੇ ਤਕ ਯੂਰਪ ਅੰਦਰ ਈਸਾਈ ਮੱਤ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕਿਆ ਸੀ। ਜਾਗੀਰੂ ਆਰਥਿਕਤਾ ਦੀ ਬੌਧਿਕ ਤੇ ਪ੍ਰਬੰਧਕੀ ਚੂਲ ਚਰਚ ਹੀ ਸੀ। ਚਰਚ ਸਰਬ ਸ਼ਕਤੀਮਾਨ ਸੀ। ਇਸ ਦੀ ਪੋਪ ਤੋਂ ਲੈ ਕੇ ਹੇਠਾਂ ਆਮ ਪਾਦਰੀ ਤਕ ਕੱਟੜ ਮਹੰਤਸ਼ਾਹੀ ਦਰਜਾਬੰਦੀ ਸੀ। ਚਰਚ ਜਾਗੀਰੂ ਪ੍ਰਬੰਧ ਨੂੰ ਬਰਕਰਾਰ ਰੱਖਣ ਲਈ ਪ੍ਰਤੀਬੱਧ ਸੀ, ਜਿਹੜਾ ਪ੍ਰਬੰਧ ਕਟੱੜ ਸ਼੍ਰੇਣੀ-ਵੰਡ (ਦਰਜਾਬੰਦੀ) ਵਾਲਾ ਸੀ। ਪ੍ਰਾਚੀਨ ਯੂਨਾਨੀ ਸ਼ੈਲੀ ਦੇ ਵਿਗਿਆਨ ਤੇ ਦਰਸ਼ਨ-ਸ਼ਾਸਤਰ ਦੀ ਮੁੜ ਖੋਜ ਅਤੇ ਇਸਨੂੰ ਅਰਸਤੂ ਦੇ ਬ੍ਰਹਿਮੰਡੀ ਤੰਤਰ ਨਾਲ ਮੇਲਣਾ, ਚਰਚ ਦੀ ਮਹੰਤਸ਼ਾਹੀ ਦਰਜਾਬੰਦੀ ਬਣਤਰ ਲਈ ਬੇਹੱਦ ਸੂਤ ਬੈਠਦਾ ਸੀ। ਇਸ ਅਨੁਸਾਰ ਉਪਰ ਆਕਾਸ਼ 'ਚ ਸਵਰਗ ਹੈ ਤੇ ਹੇਠਾਂ ਪਾਤਾਲ 'ਚ ਨਰਕ ਹੈ। ਗ੍ਰਹਿ (ਨਛੱਤਰ) ਨਿਸਚਿਤ ਚੱਕਰ ਗਤੀ ਨਾਲ ਘੁੰਮਦੇ ਹਨ। ਬ੍ਰਹਿਮੰਡੀ-ਗਤੀ, ਰੱਬੀ ਪੂਰਨਤਾ ਵੱਲ ਗਤੀ ਦੇ ਅਧੀਨ ਹੈ। ਟਾਲਮੀ ਦੀ ਸਵਰਗਾਂ ਦੀ ਆਕਾਸ਼ੀ ਕਲਪਨਾ 15ਵੀਂ ਸਦੀ ਤਕ ਚੁਣੌਤੀ ਰਹਿਤ ਬਣੀ ਰਹੀ। ਜੋ ਵੀ ਇਸ ਉਪਰ ਕਿੰਤੂ ਕਰਨ ਦੀ ਜ਼ੁਰਅਤ ਕਰਦਾ ਸੀ, ਉਸ ਨੂੰ ਸਜ਼ਾ ਸੁਣਾਈ ਜਾਂਦੀ ਸੀ।

ਮੱਧਯੁਗੀ ਈਸਾਈਅਤ ਦਾ ਸੰਸਾਰ-ਦ੍ਰਿਸ਼ਟੀਕੋਣ ਬੜਾ ਹੀ ਰੌਚਿਕ ਤੇ ਕੱਟੜ ਸੀ। ਦੇਵਤਿਆਂ ਦੀਆਂ ਨੌਂ ਮੰਜੀਆਂ ਵਾਲੀ ਇਕ ਸਵਰਗੀ ਦਰਜਾਬੰਦੀ ਦੀ ਕਲਪਨਾ ਕੀਤੀ ਗਈ ਸੀ। ਬ੍ਰਹਿਮੰਡ ਨੂੰ ਚਲਾਉਣ ਲਈ ਹਰ ਇਕ ਨੂੰ ਵਿਸ਼ੇਸ਼ ਕਾਰਜ ਸੌਂਪਿਆ ਗਿਆ ਸੀ। ਸਭ ਤੋਂ ਹੇਠਲੇ ਦੇਵਤੇ, ਘਟੀਆ ਦਰਜੇ ਦੇ ਮਨੁੱਖਾਂ ਦੇ ਇੰਚਾਰਜ ਸਨ। ਬ੍ਰਹਿਮੰਡੀ ਦਰਜਾਬੰਦੀ ਅਨੁਸਾਰ ਹੀ ਹਰ ਕੰਮ ਅੰਦਰ ਦਰਜਾਬੰਦੀ ਕੀਤੀ ਜਾਂਦੀ ਸੀ। ਮਨੁੱਖੀ ਸਰੀਰ ਦੀ ਬਣਤਰ ਅੰਦਰ ਵੀ ਦਿਲ ਤੇ ਫੇਫੜਿਆਂ ਨੂੰ ਪੇਟ ਤੋਂ ਹੇਠਲੇ ਨੀਵੇਂ ਦਰਜੇ ਦੇ ਅੰਗਾਂ ਨਾਲੋਂ ਪੇਟ-ਪਰਦੇ ਰਾਹੀਂ ਸੋਚ ਸਮਝ ਕੇ ਵਖਰਾਇਆ ਗਿਆ ਸੀ। ਇਸ ਸੰਸਾਰ ਦ੍ਰਿਸ਼ਟੀਕੋਣ ਅੰਦਰ, ਹਰ ਵਿਅਕਤੀ ਦਾ ਹਰ ਵਸਤੂ ਦਾ, ਇਕ ਨਿਸ਼ਚਿਤ ਸਥਾਨ ਤੇ ਨਿਸ਼ਚਿਤ ਰੁਤਬਾ ਸੀ। ਇਹ ਰੱਬੀ ਸੰਸਾਰ ਦ੍ਰਿਸ਼ਟੀਕੋਣ ਤੱਤ ਰੂਪ 'ਚ ਵੱਡ-ਵਡੇਰਿਆਂ ਦੀਆਂ ਸਿੱਖਿਆਵਾਂ ਅਤੇ ਧਾਰਮਿਕ ਗ੍ਰੰਥਾਂ ਵਿਚਲੇ ਪ੍ਰਵਚਨਾਂ ਦੇ ਤਰਕ ਉਪਰ ਅਧਾਰਤ ਸੀ। ਇਕੋ ਹੀ ਸਮੱਸਿਆ ਜੋ ਸੀ ਕਿ ਇਸ ਸੰਸਾਰ ਦਰਜਾਬੰਦੀ ਉਪਰ ਕਿੰਤੂ ਜਾਂ ਸੰਦੇਹ ਕਰਨ ਲਈ ਕੋਈ ਗੁੰਜਾਇਸ਼ ਨਹੀਂ ਸੀ। ਇਸ ਦ੍ਰਿਸ਼ਟੀਕੋਣ ਤੋਂ ਕਿਸੇ ਕਿਸਮ ਦੀ ਵੀ ਥਿੜਕਣ ਸਖ਼ਤ ਸਜਾ ਦੀ ਭਾਗੀ ਬਣਦੀ ਸੀ।

**ਪੰਡਤਾਊ-ਦਰਸ਼ਨ-ਸ਼ਾਸਤਰ :** ਇਹ ਦੌਰ ਈਸਾਈ ਸਕੂਲਾਂ ਤੇ ਸਿਖਿਆ ਕੇਂਦਰਾਂ ਦੇ ਪਾਸਾਰ ਦਾ ਦੌਰ ਵੀ ਸੀ। ਚਰਚ ਆਮ ਸਾਧਾਰਨ ਲੋਕਾਂ ਦੇ ਜੀਵਨ 'ਤੇ ਕਾਬਜ ਸੀ। ਇਸ ਉਪਰ ਪ੍ਰਬੰਧਨ ਦੇ ਕਾਰਜ ਦਾ ਕਾਫੀ ਬੋਝ ਸੀ। ਲਾਟ-ਪਾਦਰੀਆਂ, ਭਿਕਸ਼ੂਆਂ ਤੇ ਆਮ ਪਾਦਰੀਆਂ ਨੂੰ ਆਪਣੇ ਕਾਰਜ ਕੁਸ਼ਲਤਾ-ਪੂਰਵਕ ਨਿਭਾਉਣ ਲਈ ਕੁਝ ਨਾ ਕੁਝ ਸਿਖਿਆ ਹਾਸਲ ਕਰਨੀ ਪੈਂਦੀ ਸੀ। ਜਿਸ ਕਾਰਨ, ਚਰਚ ਵੱਲੋਂ ਪਾਦਰੀ ਵਰਗ ਨੂੰ ਸਿਖਿਅਤ ਕਰਨ ਲਈ ਅਨੇਕਾਂ ਈਸਾਈ ਸਕੂਲ ਖੋਲੇ ਗਏ। ਇਹ ਸਕੂਲ ਹੀ ਭਵਿੱਖ ਦੀਆਂ ਯੂਨੀਵਰਸਿਟੀਆਂ ਦੀ ਨੀਂਹ ਬਣੇ ਜਿਨ੍ਹਾਂ ਵਿਚੋਂ ਕੁਝ ਅੱਜ ਤੱਕ ਵੀ ਮੌਜੂਦ ਹਨ। ਪੈਰਿਸ ਯੂਨੀਵਰਸਿਟੀ ਦੀ ਨੀਂਹ 1160 ਈ: ਵਿਚ ਰੱਖੀ ਗਈ ਅਤੇ ਇਸੇ ਸਮੇਂ ਹੀ ਬੋਲੋਗਨਾ ਯੂਨੀਵਰਸਿਟੀ ਦੀ। ਆਕਸਫੋਰਡ ਯੂਨੀਵਰਸਿਟੀ 1167 ਈ: 'ਚ ਹੋਂਦ ਵਿਚ ਆਈ, ਕੈਂਬਰਿਜ 1209 ਈ: 'ਚ, ਪੈਦੂਆਂ 1222 'ਚ, ਨੇਪਲਜ਼ 1224 'ਚ, ਪਰਾਗ 1347 'ਚ, ਵੀਆਨਾ 1367 'ਚ ਅਤੇ ਸੇਂਟ ਐਂਡਰਿਊ 1410 'ਚ ਹੋਂਦ ਵਿੱਚ ਆਈਆਂ। ਕਈ ਕੋਰਸ



ਸ਼ੁਰੂ ਕੀਤੇ ਗਏ ਪ੍ਰੰਤੂ ਧਰਮ-ਸ਼ਾਸਤਰ ਇਕ ਅਹਿਮ ਵਿਸ਼ਾ ਸੀ। ਵਿਦਿਆਰਥੀਆਂ ਨੂੰ ਸਭ ਤੋਂ ਪਹਿਲਾਂ ਆਮ ਵਿਸ਼ੇ ਵਿਆਕਰਣ, ਅਲੰਕਾਰ-ਸ਼ਾਸਤਰ ਤੇ ਤਰਕ ਵਿਦਿਆ ਨੂੰ ਸਿਖਣਾ ਪੈਂਦਾ ਸੀ ਤੇ ਉਸ ਤੋਂ ਬਾਅਦ ਅੰਕ ਗਣਿਤ, ਰੇਖਾ ਗਣਿਤ, ਖਗੋਲ ਵਿਗਿਆਨ ਤੇ ਸੰਗੀਤ ਵਿਦਿਆ ਨੂੰ। ਸਿਖਿਆ ਦਾ ਮਾਧਿਅਮ ਕੁਦਰਤੀ ਲਾਤੀਨੀ ਹੀ ਸੀ। ਡਾਕਟਰੀ ਵਿਦਿਆ ਵੱਖਰੇ ਸਕੂਲਾਂ ਅੰਦਰ ਪੜ੍ਹਾਈ ਜਾਂਦੀ ਸੀ। ਕੋਰਸ ਦਾ ਪਾਠਕ੍ਰਮ ਯੂਨਾਨੀਆਂ ਦੇ ਪ੍ਰਾਚੀਨ ਗਿਆਨ ਭੰਡਾਰ ਵਿਚੋਂ ਹੀ ਛਾਂਟਿਆ ਜਾਂਦਾ ਸੀ ਤੇ ਜਿਸਦਾ ਫਿਰ ਯੂਰਪੀਨ ਲਾਟ ਪਾਦਰੀਆਂ ਤੇ ਭਿਕਸ਼ੂਆਂ ਵਲੋਂ ਲਾਤੀਨੀ ਭਾਸ਼ਾ 'ਚ ਅਨੁਵਾਦ ਕੀਤਾ ਜਾਂਦਾ ਸੀ।

ਇਨ੍ਹਾਂ ਗਿਰਜਾਘਰੀ ਤੇ ਮਠੀ-ਸਕੂਲਾਂ ਅਤੇ ਯੂਨੀਵਰਸਿਟੀਆਂ ਅੰਦਰ ਇਕ ਨਵੀਂ ਦਾਰਸ਼ਨਿਕ ਤੇ ਧਰਮ-ਸ਼ਾਸਤਰੀ ਲਹਿਰ 'ਪੰਡਤਾਊ ਦਰਸ਼ਨ ਸ਼ਾਸਤਰ' ਸ਼ੁਰੂ ਹੋਈ। ਪੰਡਤਾਊ-ਸ਼ਾਸਤਰੀਆਂ ਦਾ ਉਦੇਸ਼ ਅਰਸਤੂ ਦੇ ਪ੍ਰਾਕ੍ਰਿਤਕ ਫਲਸਫੇ ਦਾ ਅਤੇ ਈਸਾਈ ਮੱਤ ਦਾ ਸੁਮੇਲ ਕਰਨਾ ਸੀ। 12ਵੀਂ ਸਦੀ 'ਚ ਸਪੇਨੀ-ਅਰਬੀ ਵਿਦਵਾਨ 'ਐਵਰੋਜ' ਨੇ 'ਦੋਹਰੇ ਸੱਚ' ਦੇ ਸਿਧਾਂਤ ਦੀ ਵਕਾਲਤ ਕੀਤੀ ਜਿਸ ਦਾ ਸਾਰ ਤੱਤ ਇਹ ਸੀ ਕਿ ਭਾਵੇਂ ਸਚਾਈ ਨੂੰ ਦਰਸ਼ਨ-ਸ਼ਾਸਤਰ ਤੇ ਧਰਮ ਸ਼ਾਸਤਰ ਰਾਹੀਂ ਅਨੁਭਵ ਕੀਤਾ ਜਾ ਸਕਦਾ ਹੈ (ਗੀਤਾ ਦਾ ਰੂਪ) ਪ੍ਰੰਤੂ ਇਸ ਦੀ ਪੂਰਨਤਾ ਕੇਵਲ ਦਰਸ਼ਨ-ਸ਼ਾਸਤਰ ਰਾਹੀਂ ਹੀ ਸੰਭਵ ਹੈ। ਈਸਾਈ ਵਿਦਵਾਨਾਂ ਲਈ ਇਹ ਵਰਜਿਤ ਸੀ

ਪੰਡਤਾਊ-ਦਰਸ਼ਨ ਸ਼ਾਸਤਰ ਬਾਈਬਲ ਦਾ ਅਰਸਤੂ ਦੇ ਤਰਕ ਨਾਲ ਸੁਮੇਲ ਕਰਨ ਦਾ ਯਤਨ ਕਰਦਾ ਸੀ ਕਿ ਤਰਕ ਧਰਮ ਦੇ ਅਧੀਨ ਹੈ। ਸੇਂਟ ਐਨਸਲੇਮ ਵਰਗੇ ਪੰਡਤਾਊ ਦਰਸ਼ਨ ਸ਼ਾਸਤਰੀਆਂ ਅਨੁਸਾਰ ਤਰਕ ਹਮੇਸ਼ਾ ਦੈਵੀ ਸਿਧਾਂਤ (ਰੱਬੀ ਬਾਣੀ) ਤੋਂ ਹੇਠਾ ਸੀ।

ਰਾਬਰਟ ਗਰੌਸਟੈਸਟੇ (1169-1253 ਈ:) ਇਕ ਅੰਗਰੇਜ਼ ਲਾਟ ਪਾਦਰੀ ਸੀ ਜਿਸ ਦੀਆਂ ਲਿਖਤਾਂ ਅੰਦਰ ਅਰਸਤੂ ਦੀਆਂ ਕਿਰਤਾਂ ਤੇ ਬਾਈਬਲ ਦੀਆਂ ਟਿੱਪਣੀਆਂ ਸ਼ਾਮਲ ਸਨ। ਉਸਨੇ ਇਹ ਵਿਚਾਰ ਪੇਸ਼ ਕੀਤਾ ਕਿ ਯੂਨਾਨੀਆਂ ਦੀਆਂ ਸਿਖਿਆਵਾਂ ਨੂੰ ਅਮਲ ਰਾਹੀਂ ਪਰਖਣ ਦੀ ਜ਼ਰੂਰਤ ਹੈ। ਗਰੌਸਟੈਸਟੇ ਨੂੰ ਆਧੁਨਿਕ ਵਿਗਿਆਨ ਦੇ ਪ੍ਰਯੋਗਵਾਦੀ ਸਿਧਾਂਤ ਦਾ ਮੋਢੀ ਮੰਨਿਆ ਜਾ ਸਕਦਾ ਹੈ ਜਿਹੜਾ ਸਿਧਾਂਤ ਪ੍ਰਯੋਗੀਕਰਨ ਉਪਰ ਜੋਰ ਦਿੰਦਾ ਹੈ।

ਗਰੌਸਟੈਸਟੇ ਦਾ ਸ਼ਗਿਰਦ ਰੋਗਰ ਬੇਕਨ (1214-1292) ਇਕ ਮਹਾਂਗਿਆਨੀ ਵਿਦਵਾਨ ਸੀ ਜਿਹੜਾ ਵਿਗਿਆਨਕ ਝੁਕਾਅ ਰੱਖਣ ਵਾਲਾ ਸੀ। ਉਸਨੇ ਬਾਰੂਦ, ਮੋਟਰਕਿਸ਼ਤੀ, ਉਡਣਮਸ਼ੀਨ, ਯੰਤਰਿਕ ਕਾਰਾਂ, ਅਵਤਲ ਦਰਪਣ ਦੇ ਵਡਦਰਸ਼ੀ ਲੱਛਣਾਂ ਵਰਗੀਆਂ ਕਾਢਾਂ ਨੂੰ ਅਗਾਊਂ ਹੀ ਜਾਣ ਲਿਆ ਸੀ। ਆਪਣੇ ਮਿੱਤਰ ਪੋਪ ਕਲੀਮੈਂਟ ਚੌਥੇ ਦੇ ਸੱਦੇ 'ਤੇ ਬੇਕਨ ਨੇ ਗਿਆਨ ਦੀਆਂ ਸਭਨਾਂ ਸ਼ਾਖਾਵਾਂ ਦਾ ਸਾਰ ਆਪਣੀ ਇਕ ਲਿਖਤ 'ਚ ਲਿਖਿਆ। ਚਰਚ-ਸੰਸਥਾ ਅਧਿਕਾਰੀ ਬੇਕਨ ਦੀਆਂ ਲਿਖਤਾਂ ਵਿਚਲੀ ਤਰਕਸ਼ੀਲਤਾ ਨੂੰ ਬਰਦਾਸ਼ਤ ਨਾ ਕਰ ਸਕੇ। ਪੋਪ ਦਾ ਮਿੱਤਰ ਹੋਣ ਦੇ ਬਾਵਜੂਦ ਤੇ ਖ਼ੁਦ ਇਕ ਫਰਾਂਸੀਸੀ ਈਸਾਈ ਸੰਤ ਹੋਣ ਦੇ ਬਾਵਜੂਦ, ਬੇਕਨ ਨੂੰ ਕੁਝ ਵਿਸ਼ੇਸ਼ 'ਅਨੋਖੀਆਂ ਗੱਲਾਂ' ਕਾਰਨ ਭਾਵ ਉਸਦੀਆਂ ਲਿਖਤਾਂ ਅੰਦਰਲੇ ਕੁਫਰ (ਨਾਸਤਿਕਤਾ) ਕਾਰਨ ਜੇਲ੍ਹ 'ਚ ਸੁੱਟ ਦਿਤਾ ਗਿਆ ਤੇ ਉਸਨੂੰ 1292 ਈ: ਤਕ ਰਿਹਾ ਨਾ ਕੀਤਾ ਗਿਆ।

ਪੰਡਤਾਊ-ਸ਼ਾਸਤਰੀਆਂ ਵਿਚ ਸਭੰ ਤੋ ਵਧ ਪ੍ਰਭਾਵਸ਼ਾਲੀ ਸੇਂਟ ਥਾਮਸ ਏਥਨਜ਼ (1226-1274) ਸੀ। ਉਹ ਇਹ ਪ੍ਰਚਾਰਦਾ ਸੀ ਕਿ ਤਰਕ ਤੇ ਧਰਮ ਇਕ ਦੂਸਰੇ ਦੇ ਪੂਰਕ ਹਨ। 'ਕਾਫਰਾਂ ਦੇ ਦੋਸ਼ਾਂ ਵਿਰੁੱਧ' ਨਾਮੀ ਆਪਣੀਆਂ ਲਿਖਤਾਂ ਰਾਹੀਂ ਉਸਨੇ ਅਰਸਤੂ ਦੇ ਦਰਸ਼ਨ ਸ਼ਾਸਤਰ ਦਾ ਈਸਾਈ ਮੱਤ ਨਾਲ ਸੰਯੋਗ ਕਰਨ ਦਾ ਯਤਨ ਕੀਤਾ ਸੀ। ਯੂਨੀਵਰਸਿਟੀਆਂ 18ਵੀਂ ਸਦੀ ਤਕ ਵੀ ਸੇਂਟ ਏਥਨਜ ਦਾ ਸੰਸਾਰ-ਦ੍ਰਿਸ਼ਟੀਕੋਣ ਪੜ੍ਹਾਉਂਦੀਆਂ ਰਹੀਆਂ ਹਨ। 1879 'ਚ ਜਦ ਆਧੁਨਿਕ ਵਿਗਿਆਨ ਦੀ ਨੀਂਹ ਪਹਿਲਾਂ ਹੀ ਰੱਖੀ ਜਾ ਚੁੱਕੀ ਸੀ ਤੇ ਉਹ ਅੱਗੇ ਵੱਲ ਪੁਲਾਂਘਾਂ ਪੁੱਟ ਰਿਹਾ ਸੀ ਤਾਂ ਪੋਪ ਤੇਰਵੇਂ ਨੇ ਸੇਂਟ ਏਥਨਜ ਦੀਆਂ ਲਿਖਤਾਂ ਦਾ ਆਧੁਨਿਕ ਸੰਸਕਰਣ ਜਾਰੀ ਕੀਤਾ ਜਿਹੜਾ ਈਸਾਈ-ਧਰਮ ਸ਼ਾਸਤਰ ਦਾ ਆਧਾਰ ਮੰਨਿਆ ਜਾਣ ਲੱਗਿਆ।

ਇਹ ਸਪਸ਼ਟ ਹੈ ਕਿ ਅਜਿਹੇ ਕੱਟੜ ਬੌਧਿਕ ਵਾਤਾਵਰਣ ਅੰਦਰ ਵਿਗਿਆਨਕ ਵਿਚਾਰਧਾਰਾ ਦੇ ਪ੍ਰਫੁੱਲਤ ਹੋਣ ਲਈ ਕੋਈ ਗੁੰਜਾਇਸ਼ ਨਹੀਂ ਸੀ। ਗਣਿਤ ਅੰਦਰ ਮੱਧਯੁਗੀ ਯੋਗਦਾਨ ਸੀਮਤ ਹੀ ਸੀ। ਅਰਬੀ-ਭਾਰਤੀ ਅੰਕ ਪ੍ਰਣਾਲੀ ਤੇ ਬੀਜ-ਗਣਿਤ ਈਸਾਈਅਤ ਅੰਦਰ ਆਰੰਭ ਕੀਤੀ ਗਈ। ਇਸ ਦਾ ਸਿਹਰਾ ਫਿਬੋਨੇਕੀ (1202) ਨੂੰ ਜਾਂਦਾ ਹੈ। ਜਾਰਡਨਜ (1237) ਨੇ ਲੀਵਰ ਦਾ ਸਿਧਾਂਤ ਵਿਕਸਤ ਕੀਤਾ। ਜੀਰਾਡ (1175) ਨੇ ਟਾਲਮੀ ਦੀ ਖਗੋਲ-ਵਿਗਿਆਨੀ ਲਿਖਤ Almagest ਦਾ ਅਨੁਵਾਦ ਕੀਤਾ ਜਿਹੜੀ ਬੁਨਿਆਦੀ ਤੌਰ ਤੇ ਗਲਤ ਸੀ ਪ੍ਰੰਤੂ ਚਰਚ ਅੰਦਰ ਅਸਰ-ਅੰਦਾਜ ਸੀ। ਖਗੋਲ ਵਿਗਿਆਨ ਅੰਦਰ ਵਿਕਾਸ ਕੇਵਲ ਕੈਲੰਡਰਾਂ ਦੇ ਸੁਧਾਰ ਵੱਲ ਹੀ ਸੀ। ਇਸਲਾਮੀ ਖਗੋਲ ਵਿਗਿਆਨ ਦੀ ਸਰਦਾਰੀ ਪੁਨਰ ਜਾਗ੍ਰਿਤੀ ਦੌਰ ਤਕ, ਸਾਰੇ ਮੱਧਯੁੱਗੀ ਦੌਰ ਅੰਦਰ ਬਣੀ ਰਹੀ। ਭਾਵੇਂ ਖਗੋਲ ਵਿਗਿਆਨ ਅੰਦਰ ਕੋਈ ਬੁਨਿਆਦੀ ਪ੍ਰਗਤੀ ਨਾ ਹੋਈ ਪ੍ਰੰਤੂ ਕੁਝ ਨਵੇਂ ਯੰਤਰ ਬਣਾਏ ਗਏ ਜਿਨ੍ਹਾਂ ਨੇ ਜਹਾਜਰਾਨੀ 'ਚ ਸੁਧਾਰ ਕੀਤਾ. ਭਾਵੇਂ ਪੇਸ਼ਾਵਰ ਖਗੋਲ ਵਿਗਿਆਨੀਆਂ ਦੇ ਮਨਾਂ 'ਚ Almagest ਪ੍ਰਤੀ ਬੇਹੱਦ ਸ਼ਰਧਾ ਸੀ ਫਿਰ ਵੀ ਕੁਝ ਕੁ ਨੇ ਜਿਨ੍ਹਾਂ ਵਿਚੋਂ ਸਭ ਤੋਂ ਉਭਰਵਾਂ ਕਿਊਸਾ ਦਾ ਨਿਕੋਲਸ ਸੀ, ਇਹ ਕਹਿਣ ਦੀ ਜੁਰਅਤ ਕੀਤੀ ਕਿ ਧਰਤੀ ਸਥਿਰ ਨਹੀਂ ਹੈ ਸਗੋਂ ਘੁੰਮਦੀ ਹੈ। ਪ੍ਰੰਤੂ ਖਗੋਲ ਵਿਗਿਆਨ ਅੰਦਰ ਕ੍ਰਾਂਤੀ ਆਉਣ ਲਈ ਅਜੇ ਸੌ ਸਾਲ ਹੋਰ ਲਗਣੇ ਸਨ।

ਮੱਧਯੁਗੀ ਦੌਰ ਅੰਦਰ ਖਗੋਲ ਵਿਗਿਆਨ ਤੇ ਗਣਿਤ ਤੋਂ ਪਾਸੇ ਜਾ ਕੇ ਵਿਗਿਆਨਕ ਵਿਚਾਰਧਾਰਾ ਦੀ ਪ੍ਰਗਤੀ ਹੋਰ ਵੀ ਘੱਟ ਸੀ। ਸੇਂਟ ਅਲਬਰਟ ਨੇ ਖਣਿਜਾਂ ਤੇ ਪ੍ਰਾਕ੍ਰਿਤਕ ਇਤਿਹਾਸ ਬਾਰੇ ਟਿੱਪਣੀਆਂ ਲਿਖੀਆਂ ਸਨ। ਰਾਜਾ ਫਰੈਡਇਕ ਦੂਜੇ ਨੇ ਸ਼ਿਕਾਰੀ ਪੰਛੀਆਂ ਬਾਰੇ ਵਰਨਣ ਕੀਤਾ। ਤੀਰਥ ਯਾਤਰੀ ਪੀਟਰ ਨੇ ਚੁੰਬਕਤਾ ਉਪਰ ਕੁਝ ਤਜਰਬੇ ਕੀਤੇ। ਇਹ ਖੇਤਰ ਜਾਂਚ ਦਾ ਇਕ ਗੰਭੀਰ ਖੇਤਰ ਸੀ ਕਿਉਂਕਿ ਇਸ ਦਾ ਸੰਬੰਧ ਆਕਰਸ਼ਣ ਸ਼ਕਤੀਆਂ ਦੀ ਜਾਣਕਾਰੀ

ਨਾਲ ਅਤੇ ਦੂਰੀ ਤੋਂ ਬਲ ਕਿਰਿਆ ਦੇ ਸੰਕਲਪ ਨਾਲ ਸੀ। ਚੁੰਬਕਤਾ ਸਮਝਣ ਪੱਖੋਂ ਇਕ ਮੁਸ਼ਕਿਲ ਖੇਤਰ ਸੀ ਤੇ ਇਸ ਦਾ ਪੂਰਾ ਬੋਧ ਪ੍ਰਾਪਤ ਕਰਨ ਲਈ 19 ਵੀਂ ਸਦੀ ਅੰਦਰ ਰਾਬਰਟ ਮੈਕਸਵੈਲ ਦੀ ਸਮੀਕਰਣ ਨੂੰ ਤੇ ਕਲਨ (Calculas) ਦੀ ਖੋਜ ਨੂੰ ਉਡੀਕਣਾ ਪੈਣਾ ਸੀ। ਡਾਇਟਰਿਕ ਨੇ ਇਸਲਾਮੀ ਵਿਗਿਆਨੀਆਂ ਦੇ ਦ੍ਰਿਸ਼ਟੀ-ਵਿਗਿਆਨ ਨੂੰ ਸੋਧਿਆ। ਵਿਟਲੋਂ ਨੇ ਸਤਰੰਗੀ ਪੀਂਘ (ਇੰਦਰਧਨੁੱਸ਼) ਦੀ ਵਿਆਖਿਆ ਕੀਤੀ ਜਿਸਨੂੰ ਕੇਵਲ ਨਿਊਟਨ ਨੇ ਕਈ ਸੌ ਸਾਲ ਬ੍ਹਾਅਦ ਜਾ ਕੇ ਸੋਧਿਆ। ਫਿਰ ਵੀ ਇਸ ਸਾਰੇ ਕੁਝ ਨੇ ਵਿਗਿਆਨ ਅੰਦਰ ਕਿਸੇ ਕਿਸਮ ਦੀ ਤਰਕਸ਼ੀਲ ਲਹਿਰ ਪੈਦਾ ਨਾ ਕੀਤੀ। ਇਸ ਵਿਚੋਂ ਬਹੁਤ ਕੁਝ ਨੂੰ, ਮਿਸਾਲ ਦੇ ਤੌਰ ਤੇ ਦ੍ਰਿਸ਼ਟੀ-ਵਿਗਿਆਨ ਦੀਆਂ ਲਿਖਤਾਂ ਨੂੰ, ਧਰਮ-ਗ੍ਰੰਥਾਂ ਦੀਆਂ ਸਿਖਿਆਵਾਂ ਦੀ ਪੁਸ਼ਟੀ ਲਈ ਹੀ ਵਰਤਿਆ ਗਿਆ।

**ਮੱਧਯੁਗੀ ਤਕਨੀਕਾਂ :** ਮੱਧਯੁਗੀ ਦੌਰ ਭਾਵੇਂ ਤਰਕਸ਼ੀਲ ਵਿਗਿਆਨਕ ਵਿਚਾਰਾਂ ਦੀ ਪ੍ਰਗਤੀ ਦੇ ਨਜਰੀਏ ਪੱਖੋਂ ਤਾਂ ਬਾਂਝ ਹੀ ਰਿਹਾ ਪ੍ਰੰਤੂ ਫਿਰ ਵੀ ਇਹ ਦੌਰ ਮਹਾਨ ਤਕਨੋਲੋਜੀ-ਕਾਰਜਸ਼ੀਲਤਾ ਦਾ ਦੌਰ ਸੀ। ਕੁਝ ਕਾਢਾਂ ਨੇ ਉਸ ਸਮੇਂ ਦੇ ਸਮਾਜ ਦੀ ਰਾਜਨੀਤਕ ਤੇ ਆਰਥਿਕ ਪ੍ਰਣਾਲੀ ਉਪਰ ਡੂੰਘਾ ਪ੍ਰਭਾਵ ਪਾਇਆ। ਮਿਸਾਲ ਦੇ ਤੌਰ ਤੇ, ਘੋੜੇ ਦੀ ਖੁਰੀ ਤੇ ਘੋੜੇ ਦੀ ਕਾਠੀ ਦੀ ਕਾਢ ਨੇ ਘੋੜ-ਸ਼ਕਤੀ ਦੀ ਵਧੇਰੇ ਕੁਸ਼ਲ ਵਰਤੋਂ ਸੰਭਵ ਬਣਾਈ। ਇਸ ਨੇ ਪੇਂਡੂ ਆਰਥਿਕਤਾ ਅੰਦਰ ਵੱਡੇ ਪਰੀਵਰਤਨ ਲਿਆਂਦੇ। ਇਸੇ ਤਰ੍ਹਾਂ ਪਣ-ਚੱਕੀਆਂ ਦਾ, ਜਿਹੜੀਆਂ ਸਦੀਆਂ ਤੋਂ ਹੋਂਦ 'ਚ ਸਨ, ਗੇਅਰਾਂ ਤੇ ਦੰਦਿਆਂ ਵਰਗੀਆਂ ਯੰਤਰਿਕ ਜੁਗਤਾਂ ਰਾਹੀਂ ਢੇਰ ਸਾਰਾ ਸੁਧਾਰ ਕੀਤਾ ਗਿਆ। ਪਣ-ਚੱਕੀਆਂ ਦੇ ਪ੍ਰਫੁਲਨ ਨਾਲ ਪਣ-ਚੱਕੀ ਕਾਰੀਗਰਾਂ ਦੇ ਕਿੱਤੇ ਦਾ ਪਾਸਾਰ ਹੋਇਆ ਜਿਨ੍ਹਾਂ ਦਾ ਕੰਮ ਇਨ੍ਹਾਂ ਚੱਕੀਆਂ ਦੀ ਮੁਰੰਮਤ ਤੇ ਸੰਭਾਲ ਕਰਨੀ ਹੁੰਦਾ ਸੀ। 14 ਵੀਂ ਸਦੀ ਅੰਦਰ ਪਣ-ਚੱਕੀਆਂ ਦੇ ਕੰਮ ਅੰਦਰ ਹਾਸਲ ਕੀਤੀ ਮੁਹਾਰਤ ਕੰਧ-ਘੜੀ ਦੀ ਕਾਢ ਕੱਢਣ ਤੱਕ ਜਾ ਉਪੜੀ। ਮਲਾਹਾਂ ਦੀ ਸੂਈ ਦੀ ਕਾਢ ਦੀ ਵਰਤੋਂ ਜਹਾਜ਼ਰਾਨੀ ਅੰਦਰ ਕੀਤੀ ਜਾਣ ਲੱਗੀ ਜਿਸਨੇ ਸੰਸਾਰ ਦੇ ਦੂਰ-ਦੁਰੇਡੇ ਖੇਤਰਾਂ ਦੀ ਖੋਜ 'ਚ ਢੇਰ ਮੱਦਦ ਕੀਤੀ। ਮੱਧਯੁਗੀ ਇਮਾਰਤਸ਼ਾਜੀ ਦੀ ਸ਼ਾਨ ਤੇ ਠਾਠ ਨੁਕੀਲੇ ਅੰਗਰੇਜ਼ੀ ਗਿਰਜਾਘਰਾਂ ਦੀ ਬਣਤਰ 'ਚ ਜਾਹਰ ਹੋਈ ਜਿਨ੍ਹਾਂ ਵਿਚੋਂ ਕਈ ਅੱਜ ਤਕ ਵੀ ਖੜ੍ਹੇ ਹਨ।

ਬਾਰੂਦ ਦੀ ਖੋਜ ਤਾਂ ਪਹਿਲਾਂ ਹੋ ਗਈ ਸੀ ਪ੍ਰੰਤੂ ਇਸ ਦੀ ਵਰਤੋਂ ਮੱਧਯੁਗੀ ਯੂਰਪ ਅੰਦਰ ਹੀ ਵਧੀ ਫੁੱਲੀ। ਤੋਪ ਨਾਲ ਮਿਲ ਕੇ ਬਾਰੂਦ, ਮੁਲਕਾਂ ਦੀ ਰਾਜਨੀਤੀ ਤੇ ਆਰਥਿਕਤਾ ਲਈ ਸਹਿਗਾਮੀ ਸਿਟਿਆਂ ਸਮੇਤ ਜੰਗ ਦਾ ਇਕ ਹਥਿਆਰ ਬਣ ਗਿਆ ਸੀ। ਭਾਵੇਂ ਬਾਰੂਦ ਦੇ ਰਾਜਨੀਤਕ ਤੇ ਆਰਥਿਕ ਪਰਿਣਾਮ ਮਹੱਤਵਪੂਰਨ ਸਨ ਪ੍ਰੰਤੂ ਇਸਨੇ ਵਿਗਿਆਨ ਨੂੰ ਵੀ ਬੇਹੱਦ ਪ੍ਰਭਾਵਿਤ ਕੀਤਾ। ਉਸ ਸਮੇਂ ਮੌਜੂਦ ਵਿਗਿਆਨਕ ਜਾਣਕਾਰੀ ਬਾਰੂਦ ਦੇ ਧਮਾਕੇ ਦੀ ਜਾਂ ਤੋਪ ਦੇ ਗੋਲੇ ਦੀ ਉਡਾਣ-ਗਤੀ ਦੀ ਵਿਆਖਿਆ ਕਰਨ 'ਚ ਬਿਲਕੁਲ ਅਸਮਰਥ ਸੀ। ਰਸਾਇਣ ਵਿਗਿਆਨ ਅਤੇ ਭੌਤਿਕ ਵਿਗਿਆਨ ਦੀ ਨਵੀਂ ਵਿਚਾਰਧਾਰਾ ਨੇ ਰਸਾਇਣਿਕ ਧਮਾਕੇ ਤੇ ਅਗਨੀ ਗੋਲੇ ਦੇ ਗਤੀ ਵਿਗਿਆਨ ਦੀ ਵਿਆਖਿਆ ਕਰਨੀ ਸੀ। ਆਉਣ ਵਾਲੇ ਬਾਅਦ ਦੇ ਵਿਗਿਆਨੀਆਂ ਨੇ ਅਜਿਹੇ ਕਈ ਭੇਦ ਖੋਲ੍ਹਣੇ ਸਨ ਅਤੇ ਅਜੋਕੇ ਵਿਗਿਆਨ ਦੀ ਨੀਂਹ ਰੱਖਣ 'ਚ ਸਹਾਈ ਹੋਣਾ ਸੀ।

15 ਵੀਂ ਸਦੀ ਦੇ ਅੱਧ 'ਚ ਯੂਰਪ ਅੰਦਰ ਗਤੀਸ਼ੀਲ ਧਾਤੂ ਛਾਪੇਖਾਨੇ ਚਾਲੂ ਹੋਏ। ਇਹ ਸ਼ਾਇਦ ਇਕੋ ਇਕ ਸਭ ਤੋ ਅਹਿਮ ਤਕਨੀਕ ਸੀ ਜਿਸਨੇ ਨਾ ਸਿਰਫ ਯੂਰਪ 'ਚ ਸਗੋਂ ਇਸ ਦੀਆਂ ਹੱਦਾਂ ਤੋਂ ਬਾਹਰ ਵੀ ਇਕ ਵਿਆਪਕ ਪ੍ਰਭਾਵ ਪਾਇਆ। 16 ਵੀਂ ਸਦੀ ਅੰਦਰ ਛਪਾਈ ਨੇ ਗਿਆਨ ਦੀਆਂ ਹੋਰ ਸ਼ਾਖਾਵਾਂ ਅੰਦਰ ਵੀ ਕ੍ਰਾਂਤੀ ਲਈ ਰਾਹ ਸੁਖਾਲਾ ਕਰਨਾ ਸੀ। ਛਪਾਈ ਤਕਨੀਕਾਂ (ਵਿਧੀਆਂ) ਦੀ ਆਮਦ ਦੀ ਤੁਲਨਾ ਸ਼ਾਇਦ ਅਜੋਕੇ ਦੌਰ ਦੇ ਇੰਟਰਨੈਟ ਨਾਲ ਕੀਤੀ ਜਾ ਸਕਦੀ ਹੈ। ਛਪਾਈ ਦੇ ਆਰੰਭ ਨੇ ਵਿਚਾਰਾਂ ਦੇ ਵਧੇਰੇ ਤੇਜ਼ ਪਸਾਰ 'ਚ ਭੂਮਿਕਾ ਨਿਭਾਈ। ਸਸਤੀਆਂ ਛਪੀਆਂ ਪੁਸਤਕਾਂ ਨੇ ਪੜ੍ਹਨ ਦਾ ਸੁਭਾਅ ਪਾਇਆ ਤੇ ਜਿਗਿਆਸਾ ਅਤੇ ਸੰਦੇਹ ਮਨੋਬਿਰਤੀ ਨੂੰ ਉਭਾਰਿਆ।

ਨਵੀਆਂ ਕਾਢਾਂ ਦੀ ਛਬ ਤੇ ਵਰਤੋਂ ਯੋਗਤਾ ਹੋਣ ਦੇ ਬਾਵਜੂਦ, ਇਸ ਨਾਲ ਵਿਗਿਆਨਕ ਅਮਲ ਦਾ ਕੋਈ ਸਹੀ ਵਿਕਾਸ ਨਾ ਹੋਇਆ ਜਿਹੜਾ ਅਮਲ ਧਰਮਸ਼ਾਸਤਰ ਦੇ ਅਧੀਨ ਹੀ ਰਿਹਾ। ਨਵੀਆਂ ਕਾਢ਼ਾਂ ਦੀ ਤਹਿ ਹੇਠ ਕੰਮ ਕਰਦੀ ਪ੍ਰਕ੍ਰਿਆ ਦੀ ਤਾਰਕਿਕ ਵਿਆਖਿਆ ਪੇਸ਼ ਕਰਨ ਲਈ ਵਿਗਿਆਨ ਨੂੰ ਕਦੇ ਵੀ ਨਾ ਕਿਹਾ ਗਿਆ। ਮੱਧਯੁਗੀ ਸ਼ਿਲਪਕਾਰ ਤੇ ਮਿਸਤਰੀ ਵਧ ਤੋਂ ਵੱਧ ਅਹਿਮ ਅਮਲੀ ਵਿਗਿਆਨੀ ਮੰਨੇ ਜਾ ਸਕਦੇ ਹਨ। ਅਸਲੀ ਵਿਗਿਆਨ ਨੇ ਤਾਂ ਬਾਅਦਂ 'ਚ ਉਗਮਣਾ ਸੀ।

ਮੱਧਯੁਗੀ ਪ੍ਰਬੰਧ ਭਾਵੇਂ ਕਿੰਨਾਂ ਵੀ ਕਟੱੜ ਰਿਹਾ ਸੀ ਫਿਰ ਵੀ ਉਸਨੇ ਦੇਰ-ਸਵੇਰ ਨਵੇਂ ਪ੍ਰਬੰਧ ਲਈ ਰਾਹ ਛੱਡਣਾ ਹੀ ਸੀ ਜਿਸਦੇ ਬੀਜ ਮੱਧਯੁਗੀ ਦੌਰ ਅੰਦਰ ਹੀ ਬੀਜੇ ਜਾ ਚੁੱਕੇ ਸਨ। ਭਾਵੇਂ ਮੱਧਯੁਗੀ ਵਿਚਾਰਧਾਰਾ ਆਮ ਕਰਕੇ ਕਟੱੜ ਤੇ ਬਾਂਝ ਹੀ ਰਹੀ ਫਿਰ ਵੀ ਨਵੀਆਂ ਤਕਨੀਕਾਂ ਨੇ ਸਮਾਜ ਦੀ ਰਾਜਨੀਤਕ ਤੇ ਆਰਥਿਕ ਪ੍ਰਣਾਲੀ ਨੂੰ ਪ੍ਰਭਾਵਿਤ ਕੀਤਾ। ਛੇਤੀ ਹੀ ਜਾਗੀਰੂ ਆਰਥਿਕਤਾ, ਸਰਮਾਏਦਾਰੀ ਆਰਥਿਕਤਾ ਲਈ ਰਾਹ ਛੱਡ ਰਹੀ ਸੀ। ਅਜੋਕੇ ਵਿਗਿਆਨ ਦਾ ਜਨਮ ਇਸ ਤਬਦੀਲੀ ਨਾਲ ਨੇੜਿਉਂ ਜੁੜਿਆ ਹੋਇਆ ਸੀ। ਮੋੜਵੇਂ ਰੂਪ 'ਚ ਵਿਗਿਆਨ ਨੇ ਸਰਮਾਏਦਾਰੀ ਦੇ ਵਿਕਾਸ 'ਚ ਸਹਾਈ ਹੋਣਾ ਸੀ।

### ਨਵਾਂ ਜ਼ਮਾਨਾ (ਮੰਗਲਵਾਰਤਾ) ਵਿੱਚ ਤਰਕਸ਼ੀਲ ਵਿਚਾਰ

*ਰੋਜ਼ਾਨਾ ਨਵਾਂ ਜ਼ਮਾਨਾ ਵੱਲੋਂ ਜਿੱਥੇ ਪਹਿਲਾਂ ਚਿੰਤਕਾਂ ਅਤੇ ਲੇਖਕਾਂ ਵਿੱਚ ਮਕਬੂਲ 'ਐਤਵਾਰਤਾ' ਅਤੇ ਸਭਿਆਚਾਰਕ ਅੰਕ 'ਵੀਰਵਾਰਤਾ' ਪ੍ਰਕਾਸ਼ਿਤ ਕੀਤੇ ਜਾ ਰਹੇ ਹਨ ਉਥੇ ਹੁਣ ਮੰਗਲਵਾਰ ਨੂੰ ਇੱਕ ਨਵਾਂ ਅੰਕ 'ਮੰਗਲਵਾਰਤਾ' ਸ਼ੁਰੂ ਕੀਤਾ ਗਿਆ ਹੈ ਜਿਸ ਵਿੱਚ ਸਿਹਤ, ਸਿੱਖਿਆ ਅਤੇ ਖੇਡਾਂ ਤੋਂ ਇਲਾਵਾ ਇੱਕ ਹਿੱਸਾ ਵਿਗਿਆਨਕ ਅਤੇ ਤਰਕਸ਼ੀਲ ਵਿਚਾਰਾਂ ਲਈ ਰਾਖਵਾਂ ਕੀਤਾ ਗਿਆ। ਤਰਕਸ਼ੀਲ ਲੇਖਕ ਅਤੇ ਪਾਠਕ ਇਸ ਅੰਕ ਨੂੰ ਵਾਚ ਕੇ ਇਸ ਨਾਲ ਸਹਿਯੋਗ ਕਰ ਸਕਦੇ ਹਨ।*



ਵਿਸ਼ੇਸ਼ ਰਿਪੋਰਟ

# ਡੇਰੇ ਦੀ ਗਾਥਾ..

*ਵਿਸ਼ੇਸ਼ ਪ੍ਰਤੀਨਿਧ*

ਡੇਰੇ ਹਨੇਰੇ ਦਾ ਪ੍ਰਤੀਕ ਹਨ ਜਿੱਥੋਂ ਕਿਸਮਤ-ਕਰਮਾਂ ਤੇ ਅਗਲੇ ਪਿਛਲੇ ਜਨਮਾਂ ਦਾ ਕੂੜ ਪ੍ਰਚਾਰ ਕੀਤਾ ਜਾਂਦਾ ਹੈ। ਅਗਿਆਨਤਾ ਦਾ ਪਾਸਾਰ ਕਰਨ ਵਿਚ ਜੁਟਿਆ ਡੇਰਾ ਕਲਚਰ ਦਿਨੋ-ਦਿਨ ਪਨਪ ਰਿਹਾ ਹੈ। ਥੁੜਾਂ ਮਾਰੇ ਲਾਈਲੱਗ ਬਿਰਤੀ ਵਾਲੇ ਲੋਕ ਡੇਰਿਆਂ 'ਚ ਸੁੱਖ-ਸ਼ਾਂਤੀ ਤੇ ਮਨ ਦੀਆਂ ਮੁਰਾਦਾਂ ਹਾਸਲ ਕਰਨ ਲਈ ਭਟਕਦੇ ਹਨ। ਆਪਣੀ ਸੋਚ ਦੀ ਸਮਰੱਥਾ ਦਾ ਤਿਆਗ ਕਰਕੇ ਉਹ ਦਿਨ-ਰਾਤ ਡੇਰਿਆਂ ਦੀ ਸੇਵਾ ਵਿਚ ਆਪਣਾ ਕੀਮਤੀ ਸਮਾਂ ਬਰਬਾਦ ਕਰਦੇ ਹਨ। ਅਜਿਹੇ ਲਾਈਲੱਗ ਸ਼ਰਧਾਲੂਆਂ ਦੇ ਸਿਰ ਤੇ ਹੀ ਡੇਰਿਆਂ ਦਾ ਕੰਮ-ਕਾਰ ਚੱਲਦਾ ਹੈ। ਪਿੰਡਾਂ, ਕਸਬਿਆਂ ਦੇ ਛੋਟੇ-ਮੋਟੇ ਡੇਰਿਆਂ ਤੋਂ ਲੈ ਕੇ ਰਾਜ ਦੇ ਵੱਡੇ ਡੇਰਿਆਂ ਵਿਚ ਅੰਧਵਿਸ਼ਵਾਸਾਂ ਦਾ ਵਪਾਰ ਸ਼ਰੇਆਮ ਚੱਲਦਾ ਹੈ। ਉੱਥੇ ਲੋਕਾਂ ਨੂੰ ਅਗਲੇ ਜਨਮ 'ਚ ਸਵਰਗ ਦੀ ਟਿਕਟ ਦੇ ਲਾਰਿਆਂ ਦੇ ਨਾਲ-ਨਾਲ 'ਨਾਮ ਜਪ ਕੇ' 'ਮੁਕਤੀ' ਹਾਸ਼ਲ ਕਰਨ ਦੀਆਂ ਮਿੱਠੀਆਂ ਗੋਲੀਆਂ ਵੀ ਦਿੱਤੀਆਂ ਜਾਂਦੀਆਂ ਹਨ। ਡੇਰੇ ਅੰਧਵਿਸ਼ਵਾਸ ਫੈਲਾਉਣ ਅਤੇ ਹਰ ਤਰ੍ਹਾਂ ਦੀ ਲੁੱਟ ਦੇ ਅੱਡੇ ਹਨ ਜਿਨ੍ਹਾਂ ਦੇ ਪਿੱਛੇ ਬਹੁਤ ਕੁਝ ਛੁਪਿਆ ਹੋਇਆ ਹੈ।

ਹਰ ਪੱਧਰ ਦੇ ਡੇਰਿਆਂ ਵਿਚ ਹੁੰਦੀਆਂ ਸਮਾਜ ਵਿਰੋਧੀ ਕਾਰਵਾਈਆਂ ਜਦ ਜੱਗ-ਜ਼ਾਹਰ ਹੁੰਦੀਆਂ ਹਨ ਤਾਂ ਅਸਲੀਅਤ ਸਾਹਮਣੇ ਆਉਂਦੀ ਹੈ ਪ੍ਰੰਤੂ ਡੇਰਿਆਂ ਵਿਚੋਂ ਲਾਈਲੱਗ ਸ਼ਰਧਾਲੂਆਂ ਦੀ ਭੀੜ ਨਹੀਂ ਘਟਦੀ। ਡੇਰਿਆਂ 'ਚ ਲੋਕਾਂ ਦਾ ਸਰੀਰਕ, ਮਾਨਸਿਕ ਤੇ ਆਰਥਿਕ ਸ਼ੋਸ਼ਣ ਖੁੱਲ੍ਹੇਆਮ ਹੁੰਦਾ ਹੈ ਪਰ ਸਰਕਾਰਾਂ ਨੇ ਇਸ ਅਹਿਮ ਮੁੱਦੇ ਨੂੰ ਮੁੱਢੋਂ ਹੀ ਵਿਸਾਰਿਆ ਹੋਇਆ ਹੈ। ਸਗੋਂ ਸਰਕਾਰਾਂ ਚਲਾਉਣ ਵਾਲੇ ਕਿਸੇ ਨਾ ਕਿਸੇ ਰੂਪ 'ਚ ਡੇਰਿਆਂ ਦੀ ਹਮਾਇਤ ਵਿਚ ਖੜ੍ਹਦੇ ਹਨ। ਅੰਧਵਿਸ਼ਵਾਸ ਤੇ ਲੋਕਾਂ ਦੇ ਸ਼ੋਸ਼ਣ ਦਾ ਅੱਡਾ ਬਣੇ ਫਿਰੋਜ਼ਪੁਰ ਜ਼ਿਲ੍ਹੇ 'ਚ ਸਥਿਤ ਇਕ ਡੇਰੇ ਦੀ ਪੜਤਾਲੀਆ ਰਿਪੋਰਟ ਪਾਠਕਾਂ ਦੀ ਕਚਿਹਰੀ 'ਚ ਪੇਸ਼ ਕਰ ਰਹੇ ਹਾਂ।

ਅਬੋਹਰ-ਗੰਗਾਨਗਰ ਰੋਡ ਉਤੇ ਖੂਹੀਆਂ ਸਰਵਰ ਦੇ ਨਾਲ ਲਗਦੇ ਪਿੰਡ ਦੌਲਤਪੁਰਾ ਦੀਆਂ ਢਾਣੀਆਂ ਵਿੱਚ ਕਈ ਏਕੜਾਂ 'ਚ ਫੈਲਿਆ ਇਕ ਡੇਰਾ ਹੈ ਜਿੱਥੇ ਪਤਾਸਿਆਂ ਦਾ ਪ੍ਰਸ਼ਾਦ ਦੇ ਕੇ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕੀਤਾ ਜਾਂਦਾ ਹੈ। ਇਹ ਡੇਰਾ ਪਿਛਲੇ 15 ਸਾਲਾਂ ਤੋਂ ਚੱਲ ਰਿਹਾ ਹੈ। ਪਿਛਲੇ ਦਿਨੀਂ ਜਦ ਡੇਰੇ ਦੀ ਕਾਰਗੁਜ਼ਾਰੀ ਸਬੰਧੀ ਇਕ ਰਿਪੋਰਟ ਅਖ਼ਬਾਰਾਂ 'ਚ ਛਪੀ ਤਾਂ ਪ੍ਰਬੰਧਕਾਂ ਦੇ ਭਾਅ ਦੀ ਬਣ ਗਈ। ਉਨ੍ਹਾਂ ਅਖ਼ਬਾਰਾਂ 'ਚ ਛਪੀ ਰਿਪੋਰਟ ਦਾ ਖੰਡਨ ਕਰਨ ਲਈ ਡੇਰੇ ਵਿਚ ਪੱਤਰਕਾਰਾਂ ਦੀ ਇਕ ਟੀਮ ਬੁਲਾਈ ਤੇ ਆਪਣੇ ਸ਼ਰਧਾਲੂਆਂ ਨੂੰ ਇਕੱਤਰ ਕੀਤਾ। ਪੱਤਰਕਾਰਾਂ ਦੀ ਟੀਮ ਵਿਚ ਤਰਕਸ਼ੀਲ ਵਿਚਾਰਾਂ ਨੂੰ ਪ੍ਰਣਾਇਆ ਇਕ ਪ੍ਰਤੀਬੱਧ ਪੱਤਰਕਾਰ ਤੇ ਉਸਦਾ ਇਕ ਸਾਥੀ ਸ਼ਾਮਲ ਸਨ ਜਿਹਨਾਂ ਨੇ ਡੇਰੇ ਦੇ ਮੁਖੀ ਤੇ ਪ੍ਰਬੰਧਕਾਂ ਦੀ ਆਸਾਂ ਨੂੰ ਬੂਰ ਨਹੀਂ ਪੈਣ ਦਿੱਤਾ।

ਡੇਰੇ ਦਾ ਮੁਖੀ 45 ਕੁ ਸਾਲ ਦਾ ਦੇਸ ਰਾਜ ਨਾਂ ਦਾ ਵਿਅਕਤੀ ਹੈ ਜਿਸਦਾ ਨਾਮ ਲੈਣ ਤੇ ਹੋਰਨਾਂ ਨੂੰ ਦੱਸਣ ਦਾ ਕੋਈ ਅਧਿਕਾਰ ਨਹੀਂ। ਉਸ ਦੇ ਚਿਹਰੇ ਤੇ ਨੂਰ ਤਾਂ ਸੀ ਪਰ ਅਖ਼ਬਾਰਾਂ 'ਚ ਡੇਰੇ ਦੀ ਕਾਰੁਜ਼ਗਾਰੀ ਸਬੰਧੀ ਛਪੀਆਂ ਖਬਰਾਂ ਦੀ ਪ੍ਰੇਸ਼ਾਨੀ ਵੀ ਸਾਫ ਝਲਕਦੀ ਸੀ। ਅਖੌਤੀ ਬਾਬੇ ਨੇ ਆਪਣੇ ਸਹਿਯੋਗੀਆਂ ਨਾਲ ਪੱਤਰਕਾਰਾਂ ਦੀ ਟੀਮ ਦਾ ਭਰਵਾਂ ਸੁਆਗਤ ਕੀਤਾ। ਡੇਰੇ ਵੱਲੋਂ ਪੱਤਰਕਾਰਾਂ ਦੀ ਕੀਤੀ ਗਈ ਸੇਵਾ ਕਿਸੇ ਫਾਈਵ ਸਟਾਰ ਹੋਟਲ ਨਾਲੋਂ ਘੱਟ ਨਹੀਂ ਸੀ। ਅਖੌਤੀ ਬਾਬੇ ਨੇ ਦੱਸਿਆ ਕਿ ਅਸੀਂ ਕਿਸੇ ਧਰਮ ਦੇ ਅਨੁਯਾਈ ਨਹੀਂ ਹਾਂ ਪਰ ਸਭ ਧਰਮਾਂ ਦਾ ਸਤਿਕਾਰ ਕਰਦੇ ਹਾਂ। ਉਸ ਅਨੁਸਾਰ 30 ਸਾਲ ਪਹਿਲਾਂ ਉਸਨੂੰ ਇਹ 'ਗਿਆਨ' ਹੋਇਆ ਸੀ ਕਿ ਉਹ ਲੋਕਾਂ ਦਾ ਭਲਾ ਕਰ ਸਕਦਾ ਹੈ। ਇਸੇ ਲਈ ਉਸਨੇ ਦੌਲਤਪੁਰਾ ਨੇੜੇ ਜ਼ਮੀਨ ਖਰੀਦ ਕੇ ਡੇਰੇ ਦੀ ਉਸਾਰੀ ਸ਼ੁਰੂ ਕੀਤੀ। ਕਈ ਏਕੜਾਂ 'ਚ ਫੈਲੇ ਡੇਰੇ ਵਿਚ ਸ਼ਰਧਾਲੂਆਂ ਦਾ ਜਮਘਟਾ ਸੀ। ਪਰ ਚੁਫੇਰੇ ਚੁੱਪ ਪਸਰੀ ਹੋਈ ਸੀ। ਅਖੌਤੀ ਬਾਬੇ ਨੇ ਆਪਣੀ ਹਮਾਇਤ 'ਚ ਪੰਜ ਪਿੰਡਾਂ ਦੀ ਪੰਚਾਇਤ ਵੀ ਇਕੱਤਰ ਕੀਤੀ ਹੋਈ ਸੀ। ਡੇਰੇ ਦਾ ਮੁਖੀ ਪ੍ਰਬੰਧਕ ਅਤੇ ਸ਼ਰਧਾਲੂ ਖਬਰ ਲਗਾਉਣ ਵਾਲੇ ਪੱਤਰਕਾਰ ਤੇ ਤਰਕਸ਼ੀਲਾਂ ਉੱਪਰ ਪੂਰੇ ਖਫਾ ਤੇ ਗੁੱਸੇ ਨਾਲ ਭਰੇ ਹੋਏ ਸਨ। ਬਾਬਾ ਸ਼ਕਲ-ਸੂਰਤ, ਪਹਿਰਾਵੇ ਤੇ ਬੋਲ-ਚਾਲ ਤੋਂ ਸਾਧਾਰਨ ਪੱਧਰ ਦਾ ਆਦਮੀ ਨਜ਼ਰ ਆਉਂਦਾ ਸੀ।

ਆਪਣੀ ਵਡਿਆਈ ਤੇ ਪ੍ਰਚਾਰ ਲਈ ਡੇਰੇ 'ਚ ਇਕੱਤਰ ਲਗਭਗ 400 ਔਰਤਾਂ ਵਿਚੋਂ ਮੁੱਖ ਸੇਵਾਦਾਰ ਨੇ ਤਿੰਨ-ਚਾਰ ਔਰਤਾਂ ਨੂੰ ਬੁਲਾ ਕੇ ਪੱਤਰਕਾਰਾਂ ਸਾਹਮਣੇ ਪੇਸ਼ ਕੀਤਾ।

"ਇਸ ਬੀਬੀ ਨੂੰ ਕੈਂਸਰ ਸੀ, ਜਿਹੜਾ ਇਸ ਸੱਚ ਦੇ ਦਰਬਾਰ ਵਿਚੋਂ ਪਤਾਸਿਆਂ ਦਾ ਪ੍ਰਸ਼ਾਦ ਖਾਣ ਨਾਲ ਠੀਕ ਹੋ ਗਿਆ। ਬਾਕੀ ਤੁਹਾਨੂੰ ਇਹ ਬੀਬੀ ਆਪ ਹੀ ਦੱਸ ਦੇਵੇਗੀ। " ਮੁੱਖ ਸੇਵਾਦਾਰ ਨੇ ਇਕ ਅੱਧਖੜ ਉਮਰ ਦੀ ਔਰਤ ਨੂੰ ਸਾਹਮਣੇ ਕਰਦਿਆਂ ਆਖਿਆ। ਪਰ ਵਿਗਿਆਨਕ ਵਿਚਾਰਾਂ ਨੂੰ ਪ੍ਰਣਾਏ ਪੱਤਰਕਾਰ ਸੱਜਣ ਵੱਲੋਂ ਕੀਤੇ ਸੁਆਲਾਂ ਨੇ ਅਸਲੀਅਤ ਸਾਹਮਣੇ ਲਿਆ ਦਿੱਤੀ।

"ਹਾਂ ਜੀ, ਤੁਹਾਨੂੰ ਕੈਂਸਰ ਇੱਥੋਂ ਪਤਾਸਿਆਂ ਦਾ ਪ੍ਰਸ਼ਾਦ ਖਾਣ ਤੋਂ ਬਾਅਦ ਠੀਕ ਹੋਇਆ ਹੈ ?"

"ਹਾਂ ਬਾਈ ਜੀ, ਇਹ ਸੋਲਾਂ ਆਨੇ ਸੱਚੀ ਗੱਲ ਐ। ਸੰਤਾਂ ਨੇ ਤਾਂ ਮੇਰੀ ਜ਼ਿੰਦਗੀ ਬਚਾ ਦਿੱਤੀ ਹੈ।"

"ਕੈਂਸਰ ਤੁਹਾਡੇ ਸਰੀਰ ਦੇ ਕਿਸ ਹਿੱਸੇ ਵਿਚ ਸੀ ?"

"ਬਾਈ ਜੀ, ਮੈਨੂੰ ਇਹ ਤਾਂ ਨੀਂ ਪਤਾ, ਪਰ ਸੀ ਜ਼ਰੂਰ।"

"ਤੁਸੀਂ ਕਿਹੜੇ ਹਸਪਤਾਲ ਤੋਂ ਚੈੱਕ ਕਰਵਾ ਕੇ ਪਤਾ ਲਾਇਆ ਸੀ ਕਿ ਤੁਹਾਨੂੰ ਕੈਂਸਰ ਹੈ ?"

"ਜੀ, ਚੈੱਕ ਤਾਂ ਕਿਸੇ ਹਸਪਤਾਲ ਤੋਂ ਨੀਂ ਕਰਾਇਆ।"

"ਫਿਰ ਤੁਹਾਨੂੰ ਕੈਂਸਰ ਹੋਣ ਬਾਰੇ ਕਿਸੇ ਨੇ ਤਾਂ ਦੱਸਿਆ ਈ ਹੋਊ ?"

"ਬਾਈ ਜੀ, ਸਾਡੇ ਪਿੰਡ ਆਲਾ ਸੇਠਾਂ ਦਾ ਮੁੰਡਾ ਜਿਹੜਾ ਟੀਕੇ ਲਗਾਉਂਦਾ ਸੀ ਉਹ ਇਕ ਵਾਰ ਆਂਹਦਾ ਸੀ, 'ਚਾਚੀ, ਮੈਨੂੰ ਤਾਂ ਕੈਂਸਰ ਦਾ ਸ਼ੱਕ ਲਗਦੈ।"

ਫਿਰ ਮੁੱਖ ਸੇਵਾਦਾਰ ਨੇ ਇਕ ਹੋਰ ਔਰਤ ਨੂੰ ਬੁਲਾ ਕੇ ਪੱਤਰਕਾਰਾਂ ਨੂੰ ਦੱਸਿਆ ਕਿ ਇਸਦੀ ਰਸੌਲੀ ਡੇਰੇ ਦਾ ਪਤਾਸਿਆਂ ਦਾ ਪ੍ਰਸ਼ਾਦ ਖਾ ਕੇ ਠੀਕ ਹੋਈ ਹੈ।"

"ਅੱਛਾ, ਤੁਹਾਡੀ ਰਸੌਲੀ ਠੀਕ ਹੋਈ ਐ ਇੱਥੋਂ ?"

"ਹਾਂ ਜੀ, ਠੀਕ ਕਹਿੰਦੇ ਓ ਤੁਸੀਂ।"

"ਰਸੌਲੀ ਭਲਾ ਤੁਹਾਡੇ ਸਰੀਰ ਦੇ ਕਿਹੜੇ ਭਾਗ 'ਚ ਸੀ?"

"ਜੀ ਮੈਨੂੰ ਇਹ ਤਾਂ ਨੀਂ ਪਤਾ, ਪਰ ਡਾਕਟਰ ਕਹਿੰਦੇ ਸੀ ਕਿ ਤੇਰੇ ਰਸੌਲੀ ਜ਼ਰੂਰ ਐ।"

"ਤੁਸੀਂ ਰਸੌਲੀ ਕਿਸੇ ਨੂੰ ਚੈੱਕ ਕਰਵਾਈ ਸੀ ?"

"ਚੈੱਕ ਕੀਹਤੋਂ ਕਰਵਾਉਣੀ ਸੀ, ਨਾਲੇ ਪਿੰਡਾਂ 'ਚ ਕਿਹੜੇ ਡਾਕਟਰ ਹੁੰਦੇ ਆ, ਊਂ ਡਾਕਟਰ ਮੁੰਡੇ ਨੇ ਪੇਟ ਨੱਪ ਕੇ ਹੀ ਇਹ ਗੱਲ ਦੱਸੀ ਸੀ।"

ਬਾਜ਼ੀ ਪੁੱਠੀ ਪੈਂਦੀ ਵੇਖ ਕੇ ਮੁੱਖ ਸੇਵਾਦਾਰ ਨੇ ਪੱਤਰਕਾਰਾਂ ਕੋਲ ਇਕ 'ਪੜ੍ਹੀ ਲਿਖੀ' ਜਾਪਦੀ ਸੁੰਦਰ ਨੌਜਵਾਨ ਕੁੜੀ ਨੂੰ ਲਿਆਂਦਾ ਜਿਸ ਦਾ ਇਹ ਕਹਿਣਾ ਸੀ ਕਿ ਮੇਰੀ ਨਜ਼ਰ ਕਮਜ਼ੋਰ ਸੀ ਪਰ ਡੇਰੇ ਦਾ ਪ੍ਰਸ਼ਾਦ ਖਾਣ ਨਾਲ ਬਿਲਕੁਲ ਠੀਕ ਹੋ ਗਈ ਹੈ। ਉਹ ਲੜਕੀ ਗੱਲ ਨੂੰ ਭਾਂਪਦਿਆਂ ਪੱਤਰਕਾਰਾਂ ਦੇ ਸੁਆਲਾਂ ਦਾ ਜੁਆਬ ਦੇਣ ਦੀ ਬਜਾਏ ਹੀ ਕਹਿਣ ਲੱਗੀ, "ਇਹ ਡੇਰਾ ਸੱਚ ਦਾ ਦਰਬਾਰ ਹੈ। ਇਥੇ ਸੱਚੀ ਗੱਲ ਹੁੰਦੀ ਹੈ। ਪਰ ਇਹਦੇ ਖਿਲਾਫ਼ ਲਿਖਣ ਵਾਲਿਆਂ ਨੂੰ ਲੈਣੇ ਦੇ ਦੇਣੇ ਵੀ ਪੈ ਸਕਦੇ ਆ।"

ਡੇਰੇ ਦੇ ਪ੍ਰਬੰਧਕਾਂ ਵੱਲੋਂ ਇਹ ਦਰਸਾਉਣ ਲਈ ਕਿ ਡੇਰੇ ਤੋਂ ਮਿਲਦਾ ਪਤਾਸਿਆਂ ਦਾ ਪ੍ਰਸ਼ਾਦ ਸਾਰੀਆਂ ਨਾਮੁਰਾਦ ਬਿਮਾਰੀਆਂ ਠੀਕ ਕਰ ਦਿੰਦਾ ਹੈ, ਜਿਹੜੀਆਂ ਔਰਤਾਂ ਮਿਲਾਈਆਂ ਗਈਆਂ ਉਨ੍ਹਾਂ ਦੇ ਜੁਆਬ ਤਸੱਲੀਬਖਸ਼ ਨਹੀਂ ਸਨ ਪਰ ਇਹ ਸਪਸ਼ਟ ਸੀ ਕਿ ਉਹ ਡੇਰੇ ਦੀਆਂ ਅਨਿਨ ਸ਼ਰਧਾਲੂ ਸਨ ਤੇ ਉਨ੍ਹਾਂ ਨੂੰ ਅਜਿਹਾ ਕਹਿਣ ਲਈ ਪਹਿਲਾਂ ਤਿਆਰ ਕੀਤਾ ਗਿਆ ਸੀ। ਡੇਰੇ ਦੇ ਅਖੌਤੀ ਬਾਬੇ ਵੱਲੋਂ ਇਹ ਜਾਣਕਾਰੀ ਦਿੱਤੀ ਗਈ ਸੀ ਕਿ ਲੋਕਾਂ ਨੂੰ ਡੇਰੇ 'ਚ ਬੁਲਾਉਣ ਲਈ ਕੋਈ ਪ੍ਰਚਾਰ ਵਗੈਰਾ ਨਹੀਂ ਤੇ ਨਾ ਹੀ ਕਿਸੇ ਨੂੰ ਜ਼ਬਰਦੰਸਤੀ ਲਿਆਉਂਦੇ ਹਨ ਪ੍ਰੰਤੂ ਉਹ ਇਸ ਗੱਲ ਦਾ ਜੁਆਬ ਨਹੀਂ ਦੇ ਸਕੇ ਕਿ ਫਿਰ ਡੇਰੇ 'ਚ ਏਨੇ ਸ਼ਰਧਾਲੂ ਕਿੱਥੋਂ ਆਉਂਦੇ ਹਨ। ਉਨ੍ਹਾਂ ਦਾ ਇਹ ਵੀ ਕਹਿਣਾ ਸੀ ਕਿ ਡੇਰੇ ਵਿਚ ਇਕੱਲੀ ਔਰਤ ਨੂੰ ਆਉਣ ਦੀ ਆਗਿਆ ਨਹੀਂ ਹੈ ਪ੍ਰੰਤੂ ਉਸ ਦਿਨ ਡੇਰੇ ਵਿਚ ਲਗਭਗ 400 ਔਰਤਾਂ ਦਾ ਇਕੱਠ ਸੀ ਪਰ ਮਰਦਾਂ ਦੀ ਗਿਣਤੀ 50 ਤੋਂ ਵੱਧ ਨਹੀਂ ਸੀ। ਉੱਥੇ ਹਾਜ਼ਰ ਸ਼ਰਧਾਲੂਆਂ ਤੋਂ ਬਾਬੇ ਦੇ ਨਾਮ ਤੇ ਕੰਮ-ਕਾਰ ਬਾਰੇ ਜਾਣਕਾਰੀ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਇਸ ਦਾ ਇਕੋ ਜਵਾਬ ਸੀ, "ਸਾਡੇ ਕੋਲ ਅਜਿਹਾ ਕਰਨ ਦਾ ਹੁਕਮ ਨਹੀਂ ਹੈ।"

ਭਾਵੇਂ ਪ੍ਰਬੰਧਕਾਂ ਨੇ ਵਾਰ-ਵਾਰ ਇਹ ਦੱਸਿਆ ਸੀ ਤੇ ਸ਼ਰਧਾਲੂਆਂ ਦੇ ਮੂੰਹੋਂ ਵੀ ਕਹਾਇਆ ਸੀ ਕਿ ਇੱਥੇ ਸਿਰਫ਼ ਪਤਾਸਿਆਂ ਦਾ ਪ੍ਰਸ਼ਾਦ ਹੀ ਚੜ੍ਹਦਾ ਹੈ। ਪੈਸੇ ਦੇ ਰੂਪ 'ਚ ਕੋਈ ਦਾਨ ਵਗੈਰਾ ਨਹੀਂ ਲਿਆ ਜਾਂਦਾ। ਪਰ ਖੋਜੀ ਪੱਤਰਕਾਰ ਨੇ ਉਹ ਕਮਰਾ ਲੱਭ ਹੀ ਲਿਆ ਜਿੱਥੇ ਬਾਬੇ ਦੀ ਚੌਂਕੀ ਲੱਗਦੀ ਸੀ। ਕਮਰੇ 'ਚ ਗੁਰਬਾਣੀ ਦੀਆਂ ਤੁਕਾਂ ਲਿਖੀਆਂ ਹੋਈਆਂ ਸਨ ਤੇ ਨਾਲ ਹੀ ਸਿੱਖ ਗੁਰੂਆਂ ਦੀਆਂ ਤਸਵੀਰਾਂ ਵੀ ਲੱਗੀਆਂ ਹੋਈਆਂ ਸਨ। ਉੱਥੇ ਹੀ ਇਕ ਨੁੱਕਰ ਵਿਚ ਇਕ ਗੋਲਕ ਰੱਖਿਆ ਹੋਇਆ ਸੀ ਜਿਸ ਵਿਚ ਸ਼ਰਧਾਲੂ ਮਾਇਆ ਦਾਨ ਕਰਦੇ ਸਨ। ਭਾਵੇਂ ਡੇਰੇ 'ਚ ਸ਼ਰਧਾਲੂਆਂ ਨੂੰ ਲੰਗਰ ਛਕਾਉਣ ਦੀ ਕੋਈ ਪਿਰਤ ਨਹੀਂ ਸੀ ਪਰ ਪੱਤਰਕਾਰਾਂ ਨੇ ਵੇਖਿਆ ਕਿ ਉਨ੍ਹਾਂ ਦੀ ਰਸੋਈ ਵਿਚ ਖਾਣ-ਪੀਣ ਦਾ ਸਾਮਾਨ ਬਹੁਤ ਮਾਤਰਾ ਵਿਚ ਮੌਜੂਦ ਸੀ। ਪਸ਼ੂ ਧਨ ਤੇ ਸੇਵਾਦਾਰਾਂ ਦੀ ਕੋਈ ਘਾਟ ਨਹੀਂ ਸੀ।

ਡੇਰੇ ਵਿਚ ਕਿਸੇ ਵੀ ਕਿਸਮ ਦੀ ਤਸਵੀਰ ਲੈਣ ਦੀ ਮਨਾਹੀ ਸੀ। ਇਹ ਵੀ ਵੇਖਿਆ ਗਿਆ ਕਿ ਸ਼ਰਧਾਲੂਆਂ ਵਿਚ ਨਿਮਨ ਵਰਗ ਤੇ ਅਮੀਰ ਵਰਗ ਦੇ ਲੋਕ ਹੀ ਲੋਕ ਸਨ। ਉਂਜ ਉੱਥੇ ਪੱਤਰਕਾਰਾਂ ਨੇ ਡੇਰੇ 'ਚ ਹਾਜ਼ਰ ਬਿਜਲੀ ਬੋਰਡ ਦੇ ਐੱਸ. ਡੀ. ਓ. ਅਤੇ ਉੱਥੇ ਟੈਕਸੀਆਂ ਰਾਹੀਂ ਸ਼ਰਧਾਲੂਆਂ ਨੂੰ ਢੋਣ ਵਾਲੇ ਟੈਕਸੀ ਡਰਾਈਵਰਾਂ ਨਾਲ ਗੱਲਬਾਤ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਕੰਨੀ ਕਤਰਾ ਗਏ।

ਉਂਜ ਡੇਰੇ ਦੇ ਮੁਖੀ ਬਾਬੇ ਨੇ ਇਹ ਸਾਫ ਮੰਨਿਆ ਕਿ ਉਸ ਕੋਲ ਨਾਮੁਰਾਦ ਬਿਮਾਰੀਆਂ ਨੂੰ ਠੀਕ ਕਰਨ ਦੀ ਕੋਈ 'ਸ਼ਕਤੀ' ਨਹੀਂ ਹੈ ਪਰ ਨਾਲ ਇਹ ਵੀ ਆਖਿਆ ਕਿ ਇਸ ਡੇਰੇ ਦੀ ਥਾਂ ਨੂੰ 'ਵਰ' ਹਾਸਲ ਹੈ ਕਿ ਇੱਥੇ ਪਤਾਸਿਆਂ ਦਾ ਪ੍ਰਸ਼ਾਦ ਲੈ ਕੇ ਖਾਣ ਵਾਲਿਆਂ ਦੀਆਂ ਨਾਮੁਰਾਦ ਬਿਮਾਰੀਆਂ ਦਾ ਨਾਸ਼ ਹੋਵੇਗਾ। ਹੋਰਨਾਂ ਸੂਤਰਾਂ ਤੋਂ ਇਕੱਤਰ ਜਾਣਕਾਰੀ ਅਨੁਸਾਰ ਅਖੌਤੀ ਬਾਬਾ ਪਹਿਲਾਂ ਦੋਧੀ ਹੁੰਦਾ ਸੀ। ਹੁਣ ਉਹ ਘਰ-ਪਰਿਵਾਰ ਵਾਲਾ ਹੈ ਤੇ ਡੇਰੇ ਦਾ ਮਾਲਕ ਹੈ। ਲੋਕਾਂ ਦੀ ਸਿਹਤ ਨਾਲ ਸ਼ਰੇਆਮ ਖਿਲਵਾੜ ਕਰਨ ਵਾਲੇ ਇਸ ਅਖੌਤੀ ਬਾਬੇ ਦੇ ਖਿਲਾਫ਼ ਜਿਹੜਾ ਅੰਧਵਿਸ਼ਵਾਸਾਂ ਦਾ ਪ੍ਰਚਾਰ ਕਰਨ ਵਿਚ ਜੁਟਿਆ ਹੋਇਆ ਹੈ ਇਸ ਵਿਗਿਆਨਕ ਵਰ੍ਹੇ 'ਚ ਕਾਨੂੰਨ ਦੇ ਰਾਖੇ ਤੇ ਹੁਕਮਰਾਨ ਕੋਈ ਕਾਰਵਾਈ ਕਰਨਗੇ ? ਤੇ ਜਾਂ ਫਿਰ ਮੈਜਿਕ ਰੈਮਿਡੀ ਐਕਟ ਕਾਨੂੰਨ ਦੀ ਕਿਤਾਬ 'ਚ ਪਿਆ ਹਾਥੀ ਦੇ ਦੰਦਾਂ ਵਾਂਗ ਮਹਿਜ ਵਿਖਾਵੇ ਦਾ ਕੰਮ ਹੀ ਅਦਾ ਕਰੇਗਾ ??

*ਮਿੰਨੀ ਕਹਾਣੀ*

## ਦੰਗਾ

ਗਾਂ ਅਤੇ ਸੂਰ ਨੂੰ ਜੰਗਲ ਵੱਲ ਭੱਜਦੇ ਵੇਖ ਕੇ ਸਰਹੱਦ ਤੇ ਖੜੇ ਕੁੱਤੇ ਨੇ ਘਬਰਾ ਕੇ ਪੁੱਛਿਆ, " ਬਈ ਤੁਸੀਂ ਇਸ ਤਰ੍ਹਾਂ ਕਿਉਂ ਭੱਜੇ ਜਾ ਰਹੇ ਹੋ? ਕੀ ਸ਼ਹਿਰ ਵਿਚ ਦੰਗਾ ਹੋ ਗਿਆ ਹੈ?"

ਰੁਕ ਕੇ, ਦੋਹਾਂ ਨੇ ਆਸੇ ਪਾਸੇ ਦਾ ਮੁਆਇਨਾ ਕੀਤਾ। ਫਿਰ ਸਾਹੋ - ਸਾਹੀ ਹੋਈ ਗਾਂ ਨੇ ਕਿਹਾ," ਹੋਇਆ ਨਹੀਂ ਹੈ, ਪਰ ਹੋਣ ਵਾਲਾ ਹੈ। ਸਾਰੀ ਤਿਆਰੀ ਹੋ ਗਈ ਹੈ, ਬਸ ਸਾਨੂੰ ਲੱਭ ਰਹੇ ਨੇ।"

(ਉਜੱਵਲ ਬਰੂਆ)



# ਜੈਨ ਸਾਧਵੀ ਨਾਲ ਬਿਤਾਏ ਕੁਸ਼ ਪਲ

*ਅਮਨਪਾਲ ਕੌਰ*

ਹਰ ਮਨੁੱਖ ਦੇ ਜੀਵਨ ਦਾ ਇਕ ਆਦਰਸ਼ ਹੁੰਦਾ ਹੈ। ਇਹ ਆਦਰਸ਼ ਉਹ ਆਪਣੇ ਅਗਵਾਈ ਕਰਨ ਵਾਲੇ ਮਾਪਿਆ, ਅਧਿਆਪਕਾਂ, ਆਲੇ-ਦੁਆਲੇ ਅਤੇ ਸਮਾਜ ਤੋਂ ਸੇਧ ਲੈ ਕੇ ਹੀ ਬਣਾਉਂਦਾ ਹੈ। ਪਰ ਧਾਰਮਿਕ ਰਹੁ-ਰੀਤਾਂ, ਅੰਧਵਿਸ਼ਵਾਸਾਂ ਤੇ ਅਗਿਆਨਤਾ ਦੇ ਪਾਸਾਰ ਕਰਕੇ ਸਾਡੇ ਦੇਸ਼ ਦੇ ਬਹੁ-ਗਿਣਤੀ ਲੋਕਾਂ ਦੇ ਜੀਵਨ ਦਾ ਕੋਈ ਆਦਰਸ਼ ਹੀ ਨਹੀਂ। ਉਹ ਖਾਣ-ਪੀਣ, ਆਪਣਾ ਕੰਮ ਕਰਨ, ਘਰ ਬਾਰ ਬਨਾਉਣ ਤੇ ਆਪਣੀ ਔਲਾਦ ਨੂੰ ਚੰਗੇ ਥਾਂ 'ਤੇ ਪਹੁੰਚਾਉਣ ਨੂੰ ਆਪਣੇ ਜੀਵਨ ਦਾ ਮਕਸਦ ਸਮਝ ਕੇ ਜੀਵਨ ਭਰ ਸਿਰ ਸੁੱਟੀ ਜਿਉਂਦੇ ਰਹਿੰਦੇ ਹਨ। ਇਸ ਤੋਂ ਵੀ ਅੱਗੇ ਅਜਿਹੇ ਲੋਕ ਧਾਰਮਿਕ ਮਾਨਤਾਵਾਂ ਅਧੀਨ ਆਪਣੇ ਨਿੱਜੀ ਸਵਾਰਥਾਂ ਤੇ ਸੁਖ ਹਾਸਲ ਕਰਨ ਦੇ ਮਨਸ਼ੇ ਨਾਲ ਪੂਜਾ-ਪਾਠ ਦਾ ਕੰਮ ਕਦੇ ਨਹੀਂ ਤਿਆਗਦੇ। ਸਮਾਜ ਵਿਚ ਅਜਿਹੇ ਲੋਕ ਵੀ ਹਨ ਜੋ ਆਪਣਾ ਘਰ-ਬਾਰ ਤਿਆਗ ਕੇ ਮੁਕਤੀ ਹਾਸਲ ਕਰਨ ਦੇ ਭਰਮ ਦਾ ਸ਼ਿਕਾਰ ਹੋ ਕੇ ਭਗਵੇਂ ਕੱਪੜਿਆਂ ਵਾਲਿਆਂ ਨਾਲ ਤੁਰ ਪੈਂਦੇ ਹਨ। ਪਿਛਲੇ ਸਾਲ ਮੇਰੀ ਮੁਲਾਕਾਤ ਸਾਡੇ ਘਰ ਜੈਨੀਆਂ ਦੇ ਕਾਫਲੇ ਨਾਲ ਆਈ ਇਕ ਪੜ੍ਹੀ-ਲਿਖੀ, ਨੌਜਵਾਨ ਤੇ ਸੁੰਦਰ ਲੜਕੀ ਨਾਲ ਹੋਈ। ਥੋੜ੍ਹੇ ਹੀ ਸਮੇਂ ਵਿਚ ਉਹ ਮੇਰੇ ਨਾਲ ਰਚ-ਮਿਚ ਗਈ ਤੇ ਮੈਂ ਉਸ ਨੂੰ ਕਾਫ਼ਲੇ ਤੋਂ ਅੱਲਗ ਕਰ ਕੇ ਉਸ ਨਾਲ ਗੱਲਬਾਤ ਵਿਚ ਜੁਟ ਗਈ।

ਮੈਂ ਉਸਨੂੰ ਆਪਣੇ ਘਰ ਰੱਖੇ ਪਸ਼ੂ, ਪੰਛੀਆਂ ਕੋਲ ਲਿਜਾ ਕੇ ਉਹਨਾਂ ਬਾਰੇ ਦੱਸਣ ਲੱਗੀ ਤਾਂ ਕਿ ਇਹ ਵੇਖ ਸਕਾਂ ਕਿ ਉਸ ਨੇ ਸੱਚਮੁੱਚ ਹੀ ਦੁਨਿਆਵੀ ਮੋਹ ਨੂੰ ਤਿਆਗ ਦਿੱਤਾ ਹੈ ? ਜਦ ਮੈਂ ਉਸ ਨੂੰ ਬੱਕਰੀ ਦੇ ਸੁੰਦਰ ਮੇਮਣਿਆਂ ਕੋਲ ਲਿਜਾ ਖੜ੍ਹਾ ਕੀਤਾ ਤਾਂ ਉਹ ਭਾਵਕ ਹੋ ਗਈ ਤੇ ਕਹਿਣ ਲੱਗੀ, "ਕਿਤਨੇ ਸੁੰਦਰ ਬੱਚੇ ਹੈ।" ਜਦ ਮੈਂ ਉਸ ਨੂੰ ਇਹ ਪੁੱਛਿਆ ਕਿ ਤੂੰ ਤਾਂ ਸਭ ਕੁਝ ਤਿਆਗ ਕੇ ਆਪਣੇ ਧਰਮ ਨੂੰ ਸਮਰਪਿਤ ਹੋ ਚੁੱਕੀ ਹੈ ਤਾਂ ਫਿਰ ਤੇਰੇ ਮਨ 'ਚ ਇਹ ਮੋਹ ਕਿੱਥੋਂ ਜਾਗ ਪਿਆ ? ਇਹ ਸੁਣ ਕੇ ਉਹ ਉਦਾਸ ਹੋ ਗਈ ਤੇ ਮੇਰੇ ਪਾਸ ਆਪਣੇ ਮਨ ਦੀਆਂ ਪਰਤਾਂ ਫੋਲਣ ਲੱਗੀ।

ਉਹ ਕਹਿਣ ਲੱਗੀ ਕਿ ਜਿਊਣ ਨੂੰ ਤਾਂ ਹਰ ਕਿਸੇ ਦਾ ਦਿਲ ਕਰਦਾ ਹੈ ਪਰ ਕਈ ਵਾਰ ਸਥਿਤੀਆਂ ਹੀ ਅਜਿਹੀਆਂ ਬਣ ਜਾਂਦੀਆਂ ਹਨ ਕਿ ਆਦਮੀ ਨੂੰ ਨਾ ਚਾਹੁੰਦੇ ਹੋਏ ਵੀ ਸਭ ਕੁਝ ਕਰਨਾ ਪੈਂਦਾ ਹੈ। ਮੈਂ ਜਦ ਕਾਲਜ ਵਿਚ ਪੜ੍ਹਦੀ ਸਾਂ ਤਾਂ ਮਨ 'ਚ ਬਹੁਤ ਇਛਾਵਾਂ ਤੇ ਸੁਪਨੇ ਸਨ। ਸਾਡੇ ਘਰ ਦਾ ਮਾਹੌਲ ਧਾਰਮਿਕ ਸੀ। ਮੇਰੀ ਵੱਡੀ ਭੈਣ ਉਰਵਸੀ ਨੇ ਮੈਨੂੰ ਇਸ ਗੱਲ ਲਈ ਤਿਆਰ ਕੀਤਾ ਕਿ ਮੈਂ ਜੈਨ-ਸਾਧਵੀ ਬਣ ਕੇ ਆਪਣਾ ਜੀਵਨ ਸਫਲ ਕਰਾਂ। ਉਸਨੇ ਮੈਨੂੰ ਆਖਿਆ ਕਿ ਬਾਅਦ ਵਿਚ ਮੈਂ ਵੀ ਇਸ ਖੇਤਰ 'ਚ ਆ ਜਾਵਾਗੀ। ਮੇਰੇ ਸਾਧਵੀ ਬਣਨ ਤੋਂ ਬਾਅਦ ਉਸਨੇ ਮੇਰੇ ਨਾਲ ਕੀਤਾ ਵਾਅਦਾ ਪੂਰਾ ਨਹੀਂ ਕੀਤਾ ਤੇ ਆਪ ਆਪਣਾ ਘਰ-ਬਾਰ ਵਸਾ ਲਿਆ ਹੈ। ਇਹ ਵੇਖ ਕੇ ਮੈਨੂੰ ਬਹੁਤ ਦੁੱਖ ਹੋਇਆ ਪਰ ਫਿਰ ਮੈਂ ਪਛਤਾਵੇਂ ਤੋਂ ਬਿਨਾਂ ਹੋਰ ਕਰ ਵੀ ਕੀ ਸਕਦੀ ਸੀ। ਸਾਧਵੀ ਨੇ ਦੱਸਿਆ ਕਿ ਇਕ ਲੜਕੀ ਤੋਂ ਸਾਧਵੀ ਬਣਨ ਤੱਕ ਦਾ ਸਫਰ ਬੜਾ ਦੁੱਖ ਭਰਿਆ ਤੇ ਦਿਲ ਦਹਿਲਾਉਣ ਵਾਲਾ ਹੈ। ਮੇਰੇ ਲੰਮੇ ਵਾਲਾਂ ਨੂੰ ਇਕ ਇਕ ਕਰਕੇ ਪੁੱਟਿਆ ਗਿਆ ਤੇ ਧਰਮ ਦੀਆਂ ਰਹੁ-ਰੀਤਾਂ ਅਨੁਸਾਰ ਜਿਊਣ ਦਾ ਸਬਕ ਪੜ੍ਹਾਇਆ ਗਿਆ। ਮੇਰੇ ਇਹ ਪੁੱਛਣ 'ਤੇ ਕਿ ਨੰਗੇ ਪੈਰੀਂ ਤੁਰ ਕੇ ਅਤੇ ਮੂੰਹ ਉਤੇ ਪੱਟੀ ਬੰਨ੍ਹ ਕੇ ਜੀਵ ਹੱਤਿਆ ਅਤੇ 'ਪਾਪ' ਤੋਂ ਕਿਸ ਤਰ੍ਹਾਂ ਬੱਚਿਆ ਜਾ ਸਕਦਾ ਹੈ ਜਦ ਖਾਣ-ਪੀਣ ਦੀਆਂ ਵਸਤਾਂ ਰਾਹੀਂ ਅਨੇਕਾਂ ਜੀਵ ਸਾਡੇ ਅੰਦਰ ਚਲੇ ਜਾਂਦੇ ਹਨ। ਦਹੀਂ ਦੀ ਉਦਾਹਰਨ ਸਭ ਤੋਂ ਵਧੀਆ ਹੈ। ਸਾਧਵੀ ਕੋਲ ਇਸ ਗੱਲ ਦਾ ਕੋਈ ਜਵਾਬ ਨਹੀਂ ਸੀ। ਉਹ ਮੇਰੀ ਇਸ ਦਲੀਲ ਨਾਲ ਤਾਂ ਬਿਲਕੁਲ ਸਹਿਮਤ ਸੀ ਪਰ ਆਪਣੇ ਧਰਮ ਦੇ ਵਿਰੁੱਧ ਵੀ ਨਹੀਂ ਸੀ ਬੋਲ ਸਕਦੀ। ਗੱਲਾਂ-ਗੱਲਾਂ ਵਿਚ ਹੀ ਜਦ ਮੈਂ ਉਸ ਨੂੰ ਆਖਿਆ ਕਿ ਮੁਕਤੀ ਹਾਸਲ ਕਰਨ ਦਾ ਭਲਾ ਇਹ ਕਿਹੜਾ ਢੰਗ ਹੈ ਜਿਹੜਾ ਆਪਣੇ ਸੁੱਖ ਤੇ ਸਵਾਰਥ ਤੇ ਆਧਾਰਿਤ ਹੈ। ਮੁਕਤੀ ਤਾਂ ਉਹਨਾਂ ਸੂਰਮਿਆਂ ਨੇ ਪਾਈ ਹੈ ਜਿਹੜੇ ਸ਼ਹੀਦ ਭਗਤ ਸਿੰਘ ਵਾਂਗ ਆਪਣੇ ਉੱਚੇ-ਸੁੱਚੇ ਆਦਰਸ਼ਾਂ ਲਈ ਜਾਨਾਂ ਵਾਰ ਗਏ। ਇਸੇ ਲਈ ਉਹ ਰਹਿੰਦੀ ਦੁਨੀਆਂ ਤੱਕ ਅਮਰ ਹਨ ਪਰ ਤੁਹਾਡੇ ਇਸ ਦੁਨੀਆਂ ਤੋਂ ਜਾਣ ਬਾਅਦ ਤੁਹਾਨੂੰ ਤੁਹਾਡੇ ਧਰਮ ਦੇ ਸੰਗੀ-ਸਾਥੀਆਂ ਤੋਂ ਬਿਨਾਂ ਹੋਰ ਕੌਣ ਯਾਦ ਕਰੇਗਾ। ਇਹ ਸੁਣ ਕੇ ਸਾਧਵੀ ਮੁਸਕਰਾਈ ਤੇ ਕਹਿਣ ਲੱਗੀ, "ਤੂੰ ਬਹੁਤ ਦੂਰ ਦੀਆਂ ਤੇ ਕੰਮ ਦੀਆਂ ਗੱਲਾਂ ਸੋਚਦੀ ਹੈ, ਤੇਰਾ ਵੀ ਕੋਈ ਜਵਾਬ ਨਹੀਂ। ਉਂਝ ਤੂੰ ਮੇਰੇ ਮਨ ਨੂੰ ਭਟਕਣਾ ਲਾ ਦਿੱਤੀ ਹੈ ਤੇ ਇਹ ਸੋਚਣ ਲਈ ਮਜਬੂਰ ਕਰ ਦਿੱਤਾ ਹੈ ਕਿ ਮੈਂ ਜਿਹੜੇ ਰਾਸਤੇ ਤੇ ਜਾ ਰਹੀ ਹਾਂ ਉਹ ਕਿੰਨਾਂ ਕੁ ਠੀਕ ਹੈ।" ਸਾਧਵੀ ਮੇਰੇ ਨਾਲ ਗੱਲਾਂ 'ਚ ਏਨਾ ਮਸਤ ਹੋ ਗਈ ਸੀ ਤੇ ਆਪਣੇ ਨਾਲ ਆਏ ਕਾਫਲੇ ਦੇ ਮੈਂਬਰਾਂ ਨੂੰ ਭੁੱਲ ਹੀ ਗਈ। ਉਸ ਦਾ ਮਨ ਪਰਚ ਗਿਆ ਸੀ। ਮੈਨੂੰ ਉਸਦੇ ਭਗਵੇ ਕੱਪੜੇ, ਨੰਗੇ ਪੈਰ ਤੇ ਸੂਰਤ ਵੇਖ ਕੇ ਉਸ 'ਤੇ ਤਰਸ ਆ ਰਿਹਾ ਸੀ। ਮੈਂ ਸੋਚ ਰਹੀ ਸਾਂ ਕਿ ਇਹ ਧਰਮ ਦਾ ਕੇਹਾ ਪ੍ਰਚਾਰ ਹੈ ਜਿਹੜਾ ਇਕ ਜਿਊਂਣਾ ਲੋਚਦੀ ਜ਼ਿੰਦਗੀ ਤੋਂ ਉਸ ਦੇ ਜੀਣ ਦਾ ਅਧਿਕਾਰ ਖੋਹ ਲੈਂਦਾ ਹੈ।

ਸਾਡੇ ਪਰਿਵਾਰ ਵਾਲੇ ਇਸ ਗੱਲੋਂ ਹੈਰਾਨ ਸਨ ਕਿ ਥੋੜ੍ਹੇ ਸਮੇਂ ਵਿਚ ਹੀ ਸਾਧਵੀ ਮੇਰੇ ਨਾਲ ਏਨਾ ਕਿਉਂ ਰਚ-ਮਿਚ ਗਈ ਹੈ। ਪਰ ਮੈਂ ਉਸ ਦਾ ਭੇਦ ਪਾ ਲਿਆ ਸੀ। ਮੈਨੂੰ ਆਪਣੇ ਆਪ ਤੇ ਥੋੜ੍ਹਾ ਫ਼ਖਰ ਵੀ ਮਹਿਸੂਸ ਹੋਇਆ ਕਿ ਮੈਂ ਜਿੰਨਾ ਕੁ ਜਾਣਦੀ ਸਾਂ ਉਸ ਨਾਲ ਸਾਧਵੀ ਨੂੰ ਜੀਣ ਦਾ ਅਹਿਸਾਸ ਕਰਵਾਉਣ 'ਚ ਸਫ਼ਲ ਹੋ ਗਈ ਸਾਂ। ਉਹ ਰਾਤ ਨੂੰ ਆਪਣਾ ਪੂਜਾ ਪਾਠ ਕਰਨ ਉਪਰੰਤ ਵੀ ਮੇਰੇ ਕਮਰੇ 'ਚ ਹੀ ਸੁੱਤੀ। ਮੈਨੂੰ ਕਹਿਣ ਲੱਗੀ ਕਿ ਮੈਂ ਉਸਨੂੰ ਆਪਣੇ ਵਿਆਹ ਤੇ ਜ਼ਰੂਰ ਬੁਲਾਵਾਂ। ਉਹ ਮੇਰੇ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਕੇ ਹੱਸਦੀ ਰਹੀ। ਅਗਲੇ ਦਿਨ ਸਵੇਰੇ ਜਾਣ ਵੇਲੇ ਉਸ ਦੀਆਂ ਅੱਖਾਂ 'ਚ ਵਿਛੜਨ ਦਾ ਦੁੱਖ ਸੀ। ਮੈਂ ਉਸ ਨੂੰ ਫਿਰ ਵੀ ਗੇੜਾ ਮਾਰਨ ਲਈ ਆਖਿਆ। ਮੈਂ ਦੂਰ ਤੱਕ ਉਸਨੂੰ ਕਾਫਲੇ ਨਾਲ ਜਾਂਦੀ ਨੂੰ ਤੱਕਦੀ ਰਹੀ।

# ਨਿੰਮ ਵਾਲਾ ਬਾਬਾ

*ਬਲਦੇਵ ਨੰਗਲ*

ਭਾਵੇਂ ਗਿਆਨ-ਵਿਗਿਆਨ ਦੀ ਰੌਸ਼ਨੀ ਹਰ ਹਨੇਰੇ ਕੋਨੇ ਨੂੰ ਰੁਸ਼ਨਾ ਰਹੀ ਹੈ ਪਰ ਫਿਰ ਵੀ ਲੋਕ-ਮਨਾਂ 'ਚ ਜੰਮੇ ਭਰਮ-ਭੁਲੇਖ਼ਿਆਂ ਦੇ ਜਾਲਿਆਂ ਦੀ ਤਹਿ ਮੁੱਕਣ ਦਾ ਨਾਮ ਨਹੀਂ ਲੈ ਰਹੀ। 'ਪੜ੍ਹੇ-ਲਿਖੇ' ਲੋਕ ਸਹੀ ਪਹੁੰਚ ਨਾ ਅਪਨਾਉਣ ਕਰਕੇ ਅਗਿਆਨੀ ਲੋਕਾਂ ਨੂੰ ਸਮਝਾਉਣ ਤੋਂ ਅਸਮਰੱਥ ਸਾਬਤ ਹੁੰਦੇ ਹਨ। ਪਰ ਜਦ ਪਹੁੰਚ ਅਤੇ ਨਿਸ਼ਾਨਾ ਠੀਕ ਹੋਵੇ ਤਾਂ ਭਰਮ-ਭੁਲੇਖਿਆਂ ਦਾ ਨਾਮੋ ਨਿਸ਼ਾਨ ਮਿਟ ਜਾਂਦਾ ਹੈ। ਇਕ ਵੇਰਾਂ ਸਾਡਾ ਵਾਹ ਵੀ ਪਿੰਡ 'ਚ ਪ੍ਰਚਲਿਤ ਇਕ ਧਾਰਨਾ-ਡਰ ਨਾਲ ਪਿਆ ਜਿਸਨੂੰ ਆਪਣੇ ਯਤਨਾਂ ਨਾਲ ਮਿਟਾ ਦਿੱਤਾ।

ਗੱਲ ਇਸ ਤਰ੍ਹਾਂ ਵਾਪਰੀ ਕਿ ਫਰੀਦਕੋਟ ਜ਼ਿਲੇ ਦੇ ਪਿੰਡ ਘੁਮਿਆਰਾ ਵਿਖੇ ਪ੍ਰੋਗਰਾਮ ਅਫ਼ਸਰ ਦਵਿੰਦਰ ਸਿੰਘ ਮੋਰਾਂਵਾਲੀ ਦੀ ਅਗਵਾਈ ਵਿਚ ਦਸ ਰੋਜ਼ਾ ਐਨ. ਐਸ. ਐਸ. ਕੈਂਪ ਲਗਾਇਆ ਗਿਆ। ਇਸ ਪਿੰਡ 'ਚ ਖੜੀ ਇਕ ਸੁੱਕੀ ਨਿੰਮ ਬਾਰੇ ਲੋਕਾਂ 'ਚ ਕਈ ਤਰ੍ਹਾਂ ਦੇ ਭਰਮ-ਭੁਲੇਖੇ, ਡਰ ਤੇ ਸਹਿਮ ਸੀ। ਲੋਕਾਂ ਦਾ ਮੰਨਣਾ ਸੀ ਕਿ ਨਿੰਮ ਉੱਪਰ ਇਕ ਸ਼ਕਤੀਸ਼ਾਲੀ ਬਾਬੇ ਦਾ ਵਾਸਾ ਹੈ। ਨਿੰਮ ਵਾਲੇ ਬਾਬੇ ਬਾਰੇ ਪਿੰਡ 'ਚ ਕਈ ਡਰਾਉਣੀਆਂ ਕਹਾਣੀਆਂ ਵੀ ਪ੍ਰਚਲਿਤ ਸਨ। ਲੋਕਾਂ ਨੂੰ ਇਸ ਡਰ ਤੋਂ ਮੁਕਤ ਕਰਵਾਉਣ ਲਈ ਕੈਂਪ ਦੇ ਪ੍ਰਬੰਧਕਾਂ ਨੇ ਨਿੰਮ ਦੇ ਟਾਹਣ ਵੱਢਣ ਦਾ ਫੈਸਲਾ ਕੀਤਾ। ਤਿਆਰੀ ਵਜੋਂ ਕੈਂਪ 'ਚ ਸ਼ਾਮਲ ਵਾਲੰਟੀਅਰਾਂ ਨੂੰ ਤਿਆਰ ਕਰਨ ਲਈ ਤਰਕਸ਼ੀਲ ਦ੍ਰਿਸ਼ਟੀਕੋਣ ਤੇ ਸਮਾਜ 'ਚ ਪਾਏ ਜਾਂਦੇ ਨਿਰਮੂਲ ਭਰਮ-ਭੁਲੇਖਿਆਂ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੱਤੀ ਗਈ। ਪਰ ਜਦ ਇਹ ਖ਼ਬਰ ਪਿੰਡ ਵਾਸੀਆਂ ਤੱਕ ਪਹੁੰਚੀ ਤਾਂ ਸੱਥ 'ਚ ਚਰਚਾ ਛਿੜ ਪਈ।

"ਨਿੰਮ ਦੇ ਟਾਹਣ ਵੱਢਣ ਦਾ ਮਤਲਬ ਹੈ ਨਿੰਮ ਵਾਲੇ ਬਾਬੇ ਦੀ ਕਰੋਪੀ ਦਾ ਸਾਹਮਣਾ ਕਰਨਾ। ਜਿਹੜਾ ਪੰਗਾ ਲਊ, ਉਹ ਆਪਣੀ ਜਾਨ ਤੋਂ ਹੱਥ ਧੋਊ।"

"ਪੁੱਛਣ ਆਲਾ ਹੋਵੇ, ਬਈ ਭਲਿਓ ਲੋਕੋ ! ਥੋਨੂੰ ਨਿੰਮ ਦਾ ਰੁੱਖ ਖੜਾ ਚੰਗਾ ਨੀਂ ਲਗਦਾ। ਨਾਲੇ ਪਿੰਡ ਕਮਲਾ ਤਾਂ ਨੀਂ, ਜਿਹੜਾ ਨਿੰਮ ਆਲੇ ਬਾਬੇ ਦੀ ਮਨਤਾ ਕਰਦੈ। ਨਿੰਮ ਵੱਢਣ ਵਾਲਿਆਂ ਨੇ ਆਪ ਤਾਂ ਮਰਨਾ ਈ ਐ, ਨਾਲ ਆਪਾਂ ਵੀ ਰਗੜੇ ਜਾਵਾਂਗੇ।"

"ਮੈਨੂੰ ਤਾਂ ਇਨ੍ਹਾਂ ਪਾੜ੍ਹਿਆਂ ਦੀ ਸਮਝ ਨਹੀਂ ਆਉਂਦੀ। ਕਰਦੇ ਕੀ ਫਿਰਦੇ ਐ। ਤੁਸੀਂ ਆਵਦਾ ਕੰਮ ਕਰੋ, ਲੋਕਾਂ ਨੂੰ ਆਵਦਾ ਕਰੀ ਜਾਣ ਦਿਓ, ਲੋਕਾਂ ਨੂੰ ਸਮਝਾਉਂਦੇ-ਸਮਝਾਉਂਦੇ ਕਿਤੇ ਆਪਣਾ ਨੁਕਸਾਨ ਨਾ ਕਰਵਾ ਬੈਠਿਓ।"

ਪਿੰਡ ਵਿਚ ਅਜਿਹੀ ਚੁੰਝ ਚਰਚਾ ਦੇ ਚਲਦਿਆਂ ਅਸੀਂ ਆਪਣੇ ਨਿੰਮ ਦੇ ਟਾਹਣ ਵੱਢਣ ਦੇ ਫੈਸਲੇ 'ਤੇ ਦ੍ਰਿੜ ਰਹੇ ਪਰ ਲੋਕਾਂ ਦਾ ਪ੍ਰਚਾਰ ਸੁਣ ਕੇ ਕੁਝ ਵਾਲੰਟੀਅਰ ਡਰ ਗਏ। ਕੁੱਲ ਪੰਜ ਵਾਲੰਟੀਅਰਾਂ ਨੇ ਸਾਡੇ ਨਾਲ ਹੱਥ ਵਟਾਉਣ ਦੀ ਹਾਮੀ ਭਰੀ। ਫਿਰ ਇਕ ਹੋਰ ਸਮੱਸਿਆ ਖੜੀ ਹੋ ਗਈ। ਪਿੰਡ ਵਾਸੀਆਂ ਨੇ ਨਿੰਮ ਦੇ ਟਾਹਣ ਵੱਢਣ ਲਈ ਕੋਈ ਕੁਹਾੜਾ ਆਦਿ ਦੇਣ ਤੋਂ ਕੋਰਾ ਜਵਾਬ ਦੇ ਦਿੱਤਾ। ਪਿੰਡ ਦੇ ਕੁਝ ਪਰਿਵਾਰ ਤਾਂ ਏਨਾ ਡਰੇ ਹੋਏ ਸਨ ਕਿ ਸਾਡੇ ਵੱਲੋਂ ਰੱਸਾ ਮੰਗਣ ਤੇ ਉਨ੍ਹਾਂ ਇਨਕਾਰ ਕਰਦਿਆਂ ਆਖਿਆ, "ਤੁਹਾਨੂੰ ਸਾਮਾਨ ਦੇ ਕੇ ਅਸੀਂ ਆਪਣਾ ਨੁਕਸਾਨ ਨਹੀਂ ਕਰਵਾਉਣਾ ਚਾਹੁੰਦੇ।" ਖ਼ੈਰ ਅਸੀਂ ਅਗਲੇ ਦਿਨ ਸਾਮਾਨ ਦਾ ਪ੍ਰਬੰਧ ਕਰਕੇ ਨਿੰਮ ਦੇ ਟਾਹਣ ਵੱਢ ਦਿੱਤੇ। ਜਦ ਅਸੀਂ ਸੁੱਕੇ ਟਾਹਣਾਂ ਦੀ ਅੱਗ ਬਾਲੀ ਤਾਂ ਕੋਈ ਪਿੰਡ ਵਾਸੀ ਡਰਦਾ ਮਾਰਾ ਅੱਗ ਸੇਕਣ ਲਈ ਨਾ ਆਇਆ। ਪਿੰਡ ਦੇ ਲੋਕਾਂ ਦਾ ਮੰਨਣਾ ਸੀ ਕਿ ਨਿੰਮ ਦੇ ਟਾਹਣ ਵੱਢਣ ਵਾਲਿਆਂ ਦਾ ਤਾਂ ਕੁਝ ਨਹੀਂ ਵਿਗੜਿਆ ਪਰ ਹੁਣ ਬਾਬੇ ਦੀ ਕਰੋਪੀ ਦਾ ਕਹਿਰ ਨਿੰਮ ਦੇ ਟਾਹਣਾਂ ਨੂੰ ਵਰਤਣ ਵਾਲਿਆਂ ਤੇ ਟੁੱਟੇਗਾ। ਅਸੀਂ ਰੋਜ਼ ਰਾਤ ਨੂੰ ਠੰਢ ਤੋਂ ਬਚਣ ਲਈ ਨਿੰਮ ਦੇ ਸੁੱਕੇ ਟਾਹਣ ਬਾਲ ਕੇ ਅੱਗ ਸੇਕਦੇ ਰਹੇ ਪਰ ਸਾਡਾ ਕੁਸ਼ ਨਹੀਂ ਵਿਗੜਿਆ। ਇਹ ਵੇਖ ਕੇ ਅਗਲੇ ਦਿਨ ਪਿੰਡ ਵਾਸੀ ਵੀ ਨਿੰਮ ਦੀਆਂ ਸੁੱਕੀਆਂ ਲੱਕੜਾਂ ਵਰਤਣ ਲੱਗੇ। ਕੈਂਪ ਦੇ ਸੰਚਾਲਕਾਂ ਹਰਜੀਤ ਸਿੰਘ, ਕੁਲਬੀਰ ਸਿੰਘ ਤੇ ਜਗਸੀਰ ਜੱਗੀ ਨੇ ਲੋਕਾਂ ਨੂੰ ਭਰਮ-ਮੁਕਤ ਕਰਨ ਲਈ ਭਰਵਾਂ ਯੋਗਦਾਨ ਪਾਇਆ। ਕੈਂਪ ਦੀ ਸਮਾਪਤੀ ਤੇ ਨਿੰਮ ਦਾ ਟਾਹਣ ਵੱਢਣ ਵਾਲੇ ਪੰਜ ਨਿਡਰ ਵਾਲੰਟੀਅਰਾਂ ਨੂੰ ਸਨਮਾਨਿਤ ਕੀਤਾ ਗਿਆ।

*ਸਫਾ 25 ਦੀ ਬਾਕੀ*

ਹੈਕਿੰਗ ਦੀ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਕਈ ਤਰੀਕੇ ਲੱਭ ਲਏ ਹਨ। ਪਾਸਵਰਡ ਦੀ ਮਦਦ ਨਾਲ ਅਸੀਂ ਆਪਣੇ ਕੰਪਿਊਟਰ ਵਿਚਲੀ ਸਮੱਗਰੀ ਨੂੰ ਸੁਰੱਖਿਅਤ ਰੱਖ ਸਕਦੇ ਹਾਂ।

**ਅਸ਼ਲੀਲ ਸਮੱਗਰੀ** : ਇੰਟਰਨੈੱਟ ਉਤੇ ਅਸ਼ਲੀਲ ਵੈਬਸਾਈਟਸ ਦਾ ਜਾਲ ਵਿਛ ਚੁੱਕਾ ਹੈ। ਇਹ ਸਾਈਟਜ਼ ਉਪਭੋਗਤਾ ਨੂੰ ਬਲੂ ਫਿਲਮਾਂ, ਨੰਗੀਆਂ ਤਸਵੀਰਾਂ, ਅਸ਼ਲੀਲ ਚੁੱਟਕਲੇ ਅਤੇ ਭੱਦੇ ਦਸਤਾਵੇਜ਼ ਦਿਖਾਉਂਦੀਆਂ ਹਨ। ਅੱਜ ਦੀ ਨੌਜਵਾਨ ਪੀੜ੍ਹੀ ਪੂਰੀ ਤਰ੍ਹਾਂ ਇਹਨਾਂ ਦੀ ਜਕੜ ਵਿਚ ਆ ਚੁੱਕੀ ਹੈ। ਅੱਜ ਦਾ ਵਿਦਿਆਰਥੀ ਵਰਗ ਵੀ ਇਸ ਦੌੜ 'ਚ ਪਿਛੇ ਨਹੀਂ। ਸ਼ਹਿਰਾਂ ਵਿਚ ਖੁਲ੍ਹੇ ਸਾਇਬਰ ਕੈਫੇ ਇਸ ਕੰਮ ਨੂੰ ਉਤਸ਼ਾਹਿਤ ਕਰਦੇ ਹਨ। ਇਹਨਾਂ ਕੈਫਿਆਂ ਵਿਚ ਪਹੁੰਚ ਕੇ ਮੁੰਡੇ ਕੁੜੀਆਂ ਅਜਿਹੀਆਂ ਅਸ਼ਲੀਲ ਸਾਈਟਜ਼ ਖੋਲ੍ਹਦੇ ਹਨ।

ਬ੍ਰਾਜ਼ੀਲ ਇੰਟਰਨੈੱਟ ਰਾਹੀਂ ਅਸ਼ਲੀਲਤਾ ਫੈਲਾਉਣ ਦਾ ਸਭ ਤੋਂ ਵੱਡਾ ਅੱਡਾ ਮੰਨਿਆ ਜਾਂਦਾ ਹੈ। ਦੱਸਿਆ ਜਾਂਦਾ ਹੈ ਕਿ ਦੁਨੀਆਂ ਭਰ 'ਚ ਜਿਨੇਂ ਅਸ਼ਲੀਲ ਵੈੱਬ ਪੇਜ਼ ਬਣਦੇ ਹਨ ਉਹਨਾਂ ਵਿਚੋਂ 90 ਪ੍ਰਤੀਸ਼ਤ ਇਕੱਲੇ ਬ੍ਰਾਜ਼ੀਲ ਵਿਚ ਬਣੇ ਹਨ। ਕਈ ਵੈੱਬਸਾਈਟਜ਼ ਨਿਰੋਲ ਰੁਮਾਂਸ ਦੇ ਜੁਗਾੜ ਲਈ ਖੋਲ੍ਹੀਆਂ ਗਈਆਂ ਹਨ। ਉਤਪਾਦਨ ਕਰਤਾਵਾਂ ਨੂੰ ਚਾਹੀਦਾ ਹੈ ਕਿ ਉਹ ਨੈਤਿਕ ਕਦਰਾਂ-ਕੀਮਤਾਂ ਨੂੰ ਠੇਸ ਪਹੁੰਚਾਉਣ ਵਾਲੀਆਂ ਸਾਈਟਜ਼ ਬਣਾਉਣ ਦੀ ਬਜਾਏ ਸੁਚਾਰੂ ਅਤੇ ਨਵੀਂ ਜਾਣਕਾਰੀ ਨਾਲ ਭਰਪੂਰ ਸਾਈਟਜ਼ 'ਲਾਂਚ' ਕਰਨ। ਨੌਜਵਾਨ ਵਰਗ ਖਾਸ ਕਰਕੇ ਵਿਦਿਆਰਥੀਆਂ ਨੂੰ ਚਾਹੀਦਾ ਹੈ ਕਿ ਉਹ ਅਜਿਹੀਆਂ ਸਾਈਟਜ਼ ਤੋਂ ਦੂਰ ਰਹਿ ਕੇ ਸਾਰਾ ਧਿਆਨ ਪੜ੍ਹਾਈ 'ਚ ਲਗਾਉਣ।





# ਇੰਟਰਨੈੱਟ ਰਾਹੀਂ ਉਪਜੇ ਖਤਰੇ

*ਪ੍ਰੋ. ਸੀ. ਪੀ. ਕੰਬੋਜ*

ਇੰਟਰਨੈੱਟ ਦੁਨੀਆਂ ਦੇ ਬਹੁਤ ਸਾਰੇ ਕੰਪਿਊਟਰਾਂ ਦਾ ਇਕ ਤਾਣਾ-ਪੇਟਾ ਹੈ ਜਿਸ ਰਾਹੀਂ ਸੂਚਨਾਵਾਂ ਦਾ ਅਦਾਨ-ਪ੍ਰਦਾਨ ਕਰਵਾਇਆ ਜਾਂਦਾ ਹੈ। ਈ. ਮੇਲ., ਵੈੱਬਸਾਈਟ, ਈ-ਕਮਰਸ ਆਦਿ ਇੱਟਰਨੈਟ ਰਾਹੀਂ ਮੁਹੱਈਆ ਕਰਵਾਈਆਂ ਜਾਣ ਵਾਲੀਆਂ ਸਹੂਲਤਾਂ ਹਨ। ਈ-ਮੇਲ ਡਾਕ ਭੇਜਣ ਦਾ ਇਕ ਇਲੈਕਟ੍ਰੋਨਿਕ ਤਰੀਕਾ ਹੈ। ਇਸ ਸਹੂਲਤ ਦੀ ਵਰਤੋਂ ਕਰ ਕੇ ਅਸੀਂ ਦਸਤਾਵੇਜ਼ਾਂ ਅਤੇ ਫੋਟੋਆਂ ਆਦਿ ਨੂੰ ਇਕ ਕੰਪਿਊਟਰ ਤੋਂ ਦੂਸਰੇ ਕੰਪਿਊਟਰ ਤੱਕ ਭੇਜ ਸਕਦੇ ਹਾਂ। ਇਸੇ ਤਰ੍ਹਾਂ ਵੈੱਬਸਾਈਟ ਇਕ ਲਾਹੇਵੰਦ ਸਹੂਲਤ ਹੈ ਜਿਸ ਨੂੰ www (ਵਰਲਡ ਵਾਈਡ ਵੈੱਬ) ਵੀ ਕਿਹਾ ਜਾਂਦਾ ਹੈ। ਇਸ ਦੀ ਵਰਤੋਂ ਵੀ ਸੂਚਨਾਵਾਂ ਦਾ ਅਦਾਨ-ਪ੍ਰਦਾਨ ਕਰਵਾਉਣ ਲਈ ਕੀਤੀ ਜਾਂਦੀ ਹੈ। ਅਜ ਕਲ੍ਹ ਹਰੇਕ ਸਿੱਖਿਆ ਸੰਸਥਾਨ, ਬੋਰਡ, ਯੂਨੀਵਰਸਿਟੀ ਅਤੇ ਉਤਪਾਦਨ ਕੰਪਨੀ ਨੇ ਆਪਣੀ ਵੈੱਬਸਾਈਟ 'ਲਾਂਚ' ਕੀਤੀ ਹੋਈ ਹੈ। ਇਸ ਰਾਹੀਂ ਇਸ਼ਤਿਹਾਰਬਾਜ਼ੀ ਕਰਨਾ ਕਾਫੀ ਸਸਤਾ ਅਤੇ ਭਰੋਸੇਮੰਦ ਸਮਝਿਆ ਜਾਂਦਾ ਹੈ। ਇਸੇ ਪ੍ਰਕਾਰ ਈ-ਕਮਰਸ ਇੰਟਰਨੈੱਟ ਦੁਆਰਾ ਪ੍ਰਦਾਨ ਕੀਤੀ ਜਾਣ ਵਾਲੀ ਇਕ ਹੋਰ ਮਹੱਤਵਪੂਰਨ ਸਹੂਲਤ ਹੈ। ਅਸੀਂ ਇਸ ਸੁਵਿਧਾ ਦੀ ਬਦੌਲਤ ਘਰ ਬੈਠੇ ਆਪਣੇ ਕੰਪਿਊਟਰ ਉਤੇ ਵਸਤਾਂ ਦੀ ਖਰੀਦੋ-ਫ਼ਰੋਖਤ ਕਰ ਸਕਦੇ ਹਾਂ। ਇਹ ਤਾਂ ਸਨ ਇੰਟਰਨੈੱਟ ਰਾਹੀਂ ਮੁਹੱਈਆ ਕਰਵਾਈਆਂ ਜਾਣ ਵਾਲੀ ਕੁਝ ਮਹੱਤਵਪੂਰਨ ਸੁਵਿਧਾਵਾਂ। ਆਓ ਹੁਣ ਇਸ ਰਾਹੀਂ ਉਪਜੇ ਖਤਰਿਆਂ ਦੀ ਚਰਚਾ ਕਰੀਏ :

ਖਤਰੇ :

ਇਸ ਵਿਚ ਕੋਈ ਸ਼ੱਕ ਨਹੀਂ ਕਿ ਇੰਟਰਨੈੱਟ ਹਜ਼ਾਰਾਂ ਕੰਮਾਂ ਨੂੰ ਅੱਖ ਝਪਕੇ ਨਾਲ ਹੱਲ ਕਰਨ ਵਾਲੀ ਇਕ ਦਮਦਾਰ ਤਕਨਾਲੋਜੀ ਹੈ ਪਰ ਇਸ ਦੇ ਖਤਰਿਆਂ ਅਤੇ ਨੁਕਸਾਨਾਂ ਵਾਲੇ ਪੱਖ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਅੱਜ ਇੰਟਰਨੈੱਟ ਦੇ ਗਲਤ ਇਸਤੇਮਾਲ ਨੇ ਅਨੇਕਾਂ ਖਤਰੇ ਪੈਂਦਾ ਕਰ ਦਿੱਤੇ ਹਨ। ਇੰਟਰਨੈੱਟ ਰਾਹੀਂ ਪੈਂਦਾ ਹੋਣ ਵਾਲੇ ਖਤਰਿਆਂ ਦੇ ਹੇਠਾਂ ਲਿਖੇ ਤਿੰਨ ਕਾਰਨ ਹੋ ਸਕਦੇ ਹਨ :

1. ਕੰਪਿਊਟਰ ਵਾਇਰਸ 2. ਹੈਕਿੰਗ
3. ਅਸ਼ਲੀਲ ਸਮੱਗਰੀ

**ਕੰਪਿਊਟਰ ਵਾਇਰਸ** : ਕੰਪਿਊਟਰ ਜਗਤ ਵਿਚ ਕੰਪਿਊਟਰ ਵਾਇਰਸ ਇਕ ਘਿਨਾਉਣੀ ਖੋਜ ਹੈ। ਵਾਇਰਸ ਇਕ ਤਰ੍ਹਾਂ ਦਾ ਸਾਫਟਵੇਅਰ ਜਾਂ ਪ੍ਰੋਗਰਾਮ ਹੁੰਦਾ ਹੈ ਜੋ ਇਕ ਕੰਪਿਊਟਰ ਤੋਂ ਦੂਸਰੇ ਕੰਪਿਊਟਰ ਤੱਕ ਫਲੌਪੀ, ਸੀ. ਡੀ. ਜਾਂ ਫਿਰ ਇੰਟਰਨੈੱਟ ਰਾਹੀਂ ਪਹੁੰਚ ਜਾਂਦਾ ਹੈ।

ਦੁਨੀਆਂ ਦਾ ਸਭ ਤੋਂ ਪਹਿਲਾ ਵਾਇਰਸ ਦਸੰਬਰ 2004 ਨੂੰ 21 ਸਾਲਾਂ ਦਾ ਹੋ ਚੁੱਕਾ ਹੈ। ਇਹ ਕੋਹਿਨ ਨਾਂ ਦੇ ਇਕ ਅਮਰੀਕੀ ਵਿਦਿਆਰਥੀ ਨੇ ਕੰਪਿਊਟਰ ਦੀ ਸੰਚਾਲਨ ਪ੍ਰਣਾਲੀ ਨੂੰ ਚੁਸਤ-ਦਰੁਸਤ ਰੱਖਣ ਲਈ ਤਿਆਰ ਕੀਤਾ ਸੀ। ਪਰ ਬਾਅਦ ਵਿਚ ਦੋ ਪਾਕਿਸਤਾਨੀ ਭਰਾਵਾਂ ਨੇ 'ਬ੍ਰੇਨ ਵਾਇਰਸ' ਬਣਾ ਕੇ ਦੁਨੀਆਂ 'ਚ ਤਬਾਹੀ ਮਚਾ ਦਿੱਤੀ। ਇਸ ਮਗਰੋਂ 'ਆਈ ਲਵ ਯੂ' ਅਤੇ 'ਸ਼ ਬਿੱਗ' ਨਾਮਕ ਕੰਪਿਊਟਰ ਵਾਇਰਸ ਸਮੇਤ ਅਨੇਕਾਂ ਵਾਇਰਸਾਂ ਦੀ ਖੋਜ ਹੋਈ। ਦੱਸਣਯੋਗ ਹੈ ਕਿ ਆਈ ਲਵ ਯੂ ਵਾਇਰਸ ਨੇ ਦਸ ਅਰਬ ਡਾਲਰ ਦਾ ਨੁਕਸਾਨ ਇਕੱਲੇ ਅਮਰੀਕਾ ਦਾ ਹੀ ਕਰ ਦਿੱਤਾ। ਅੱਜ ਕਰੀਬ 75,000 ਕੰਪਿਊਟਰ ਵਾਇਰਸ ਤਿਆਰ ਹੋ ਚੁੱਕੇ ਹਨ।

ਕੰਪਿਊਟਰ ਵਾਇਰਸ ਕੰਪਿਊਟਰ ਵਿਚ ਪਹੁੰਚ ਕੇ ਗੜਬੜੀ ਪੈਦਾ ਕਰ ਦਿੰਦੇ ਹਨ। ਇਕ ਵਾਇਰਸ ਗ੍ਰਸਿਤ ਕੰਪਿਊਟਰ ਸਹੀ ਢੰਗ ਨਾਲ ਕੰਮ ਨਹੀਂ ਕਰ ਸਕਦਾ। ਇਸ ਨਾਲ ਕੰਪਿਊਟਰ ਦੀਆਂ ਫਾਇਲਾਂ ਅਤੇ ਫੋਲਡਰਾਂ ਦੀ ਸਥਿਤੀ ਬਦਲ ਸਕਦੀ ਹੈ। ਵਾਇਰਸ ਕੁਝ ਨਕਲੀ ਫਾਈਲਾਂ ਆਪਣੇ ਆਪ ਤਿਆਰ ਕਰਦਾ ਰਹਿੰਦਾ ਹੈ ਜਿਸ ਨਾਲ ਸੰਚਾਲਨ ਪ੍ਰਣਾਲੀ ਦਾ ਪ੍ਰਬੰਧ ਵਿਗੜ ਜਾਂਦਾ ਹੈ ਤੇ ਕੰਪਿਊਟਰ ਵਿਚ ਪਈ ਮਹੱਤਵਪੂਰਨ ਸਮੱਗਰੀ ਵੀ ਵਾਇਰਸ ਦੀ ਜਕੜ ਵਿਚ ਆ ਸਕਦੀ ਹੈ। ਕੰਪਿਊਟਰ ਉੱਤੇ ਵਾਇਰਸ ਦੇ ਪ੍ਰਭਾਵ ਨੂੰ ਰੋਕਣ ਲਈ ਕਈ ਐਂਟੀ ਵਾਇਰਸ ਪ੍ਰੋਗਰਾਮਾਂ ਦੀ ਵਰਤੋਂ ਕੀਤੀ ਜਾਂਦੀ ਹੈ।

**ਹੈਕਿੰਗ** : ਹੈਕਿੰਗ ਤੋਂ ਭਾਵ ਹੈ ਕੰਪਿਊਟਰ ਵਿਚ ਸੰਨ੍ਹ ਲਗਾਉਣਾ। ਕਈ ਖੁਰਾਫ਼ਤੀ ਦਿਮਾਗ ਵਾਲੇ ਸਾਫਟਵੇਅਰ ਇੰਜੀਨੀਅਰ ਦੂਸਰੇ ਦੇ ਕੰਪਿਊਟਰ ਨੂੰ ਸੰਨ੍ਹ ਲਗਾਉਣ ਦੇ ਹਾਨੀਕਾਰਕ ਪ੍ਰੋਗਰਾਮ ਬਣਾਉਣ 'ਚ ਜੁੱਟੇ ਹੋਏ ਹਨ। ਅਜਿਹੇ ਕਾਰਨਾਮਿਆਂ ਨੂੰ ਅੰਜਾਮ ਦੇਣ ਵਾਲੇ ਵਿਅਕਤੀਆਂ ਨੂੰ ਹੈਕਰ ਕਿਹਾ ਜਾਂਦਾ ਹੈ। ਹੈਕਿੰਗ ਕਰਨਾ ਇਕ ਅਪਰਾਧ ਜਾਂ ਜੁਰਮ ਮੰਨਿਆ ਗਿਆ ਹੈ। ਅਜਿਹੇ ਨਵੀਂ ਕਿਸਮ ਦੇ ਅਪਰਾਧ ਦਿਨੋਂ-ਦਿਨ ਵਧਦੇ ਜਾ ਰਹੇ ਹਨ।

ਹੁਣ ਕਈ ਅਜਿਹੇ ਪ੍ਰੋਗਰਾਮ ਵਿਕਸਿਤ ਕੀਤੇ ਜਾ ਚੁੱਕੇ ਹਨ ਕਿ ਕੋਈ ਵਿਅਕਤੀ ਆਪਣੇ ਕੰਪਿਊਟਰ ਵਿਚ ਦੂਸਰੇ ਦੇ ਕੰਪਿਊਟਰ ਦੀਆਂ ਸਾਰੀਆਂ ਸੂਚਨਾਵਾਂ ਚੁਰਾ ਸਕਦਾ ਹੈ। ਕਈ ਹੈਕਰ ਅਜਿਹੀਆਂ ਵਾਰਦਾਤਾਂ ਮੰਗਾਂ ਮੰਨਾਉਣ ਲਈ ਕਰਦੇ ਹਨ। 1997 ਵਿਚ ਅਮਰੀਕਾ ਦੇ ਹਵਾਈ ਅੱਡੇ ਦੇ ਇਕ ਸ਼ਕਤੀਸ਼ਾਲੀ ਕੰਪਿਊਟਰ ਨੂੰ ਇਕ ਹੈਕਰ ਨੇ ਆਪਣੀ ਝਪਟ ਵਿਚ ਲੈ ਲਿਆ। ਜਿਸ ਕਾਰਨ ਅਮਰੀਕਾ ਵਿਚ ਕੁਝ ਘੰਟਿਆਂ ਤੱਕ ਹਵਾਈ ਸੇਵਾਵਾਂ ਠੱਪ ਰਹੀਆਂ। ਸਾਲ 1999 ਵਿਚ ਨਿਊਯਾਰਕ ਦੇ ਸਿਟੀ ਬੈਂਕ ਉਤੇ ਇਕ ਅਜਿਹਾ ਹਮਲਾ ਕੀਤਾ ਗਿਆ ਇਸ ਨਾਲ ਬਹੁਤ ਵੱਡੀ ਰਾਸ਼ੀ ਦਾ ਹਿਸਾਬ-ਕਿਤਾਬ ਛੁਪਾ ਲਿਆ ਗਿਆ। ਅਜਿਹੇ ਹੈਕਿੰਗ ਹਮਲਿਆਂ ਤੋਂ ਭਾਰਤ ਵੀ ਨਹੀਂ ਬਚ ਸਕਿਆ। ਕਾਰਗਿਲ ਦੇ 'ਓਪਰੇਸ਼ਨ ਵਿਜੈ' ਅਤੇ ਪੋਖਰਾਨ ਦੇ ਪ੍ਰਮਾਣੂ ਪ੍ਰੀਖਣਾਂ ਸਮੇਂ ਭਾਰਤ ਦੇ ਸੁਪਰ ਕੰਪਿਊਟਰ ਨੂੰ ਵੀ ਹੈਕਿੰਗ ਨਾਲ ਦੋ ਹੱਥ ਕਰਨੇ ਪਏ।

ਅੰਤ ਵਿਚ ਕਹਿਣਾ ਕੋਈ ਗਲਤ ਨਹੀਂ ਹੋਵੇਗਾ ਕਿ ਜਦੋਂ ਤੋਂ ਕੰਪਿਊਟਰ ਨੂੰ ਇੰਟਰਨੈੱਟ ਨਾਲ ਜੋੜਿਆ ਗਿਆ ਹੈ ਉਦੋਂ ਤੋਂ ਹੀ ਮਨੁੱਖ ਦਾ ਇਸਤੇ ਆਪਣਾ ਨਿੱਜੀ ਅਧਿਕਾਰ ਖੁਸ ਗਿਆ ਹੈ। ਹੁਣ ਕੋਈ ਪਤਾ ਨਹੀਂ ਕਿਹੜੇ ਸਮੇਂ ਤੁਹਾਡੇ ਕੰਪਿਊਟਰ ਨੂੰ ਸੰਨ੍ਹ ਲਗ ਜਾਵੇ ਤੇ ਸਾਰੀ ਜ਼ਰੂਰੀ ਸਮਗਰੀ ਚੋਰੀ ਹੋ ਜਾਵੇ। ਸੂਚਨਾ ਮਾਹਿਰਾਂ ਨੇ

*ਬਾਕੀ ਸਫਾ 24 'ਤੇ*

# ਭਬੂਤੀ ਦਾ ਰਹੱਸ

*ਮਨਜੀਤ ਹਰਮਨ ਗੜ੍ਹਸ਼ੰਕਰ*

ਉਦੋਂ ਇਹ ਗੱਲ ਬੜੇ ਅਚੰਭੇ ਵਾਲੀ ਲਗਦੀ ਹੈ ਜਦ ਕਿਸੇ ਦੇ ਮੂੰਹੋਂ ਇਹ ਗੱਲ ਸੁਣੀਦੀ ਹੈ ਕਿ ਫਲਾਨੇ ਸਾਧ ਨੇ ਇਕ ਰੋਗੀ ਵਿਅਕਤੀ ਨੂੰ ਸਿਰਫ ਇਕ ਚੁਟਕੀ ਸੁਆਹ ਦੀ ਦੇ ਕੇ ਉਸਨੂੰ ਤੰਦਰੁਸਤ ਕਰ ਦਿੱਤਾ ਜਾਂ ਉਸਦੀ ਬਿਮਾਰੀ ਹਟਾ ਦਿੱਤੀ। ਅਤੇ ਦੂਜੀ ਪੁੜੀ ਖਾਣ ਨਾਲ ਹੀ ਉਹ ਮੁੱਢੋਂ ਠੀਕ ਹੋ ਗਿਆ ਜਦਕਿ ਤੀਜੀ ਪੁੜੀ ਖਾਣ ਦੀ ਜ਼ਰੂਰਤ ਹੀ ਨਹੀਂ ਪਈ।

ਅਤੇ ਕਈ ਵਿਅਕਤੀ ਤਾਂ ਅਜਿਹੇ ਵੀ ਦਾਅਵੇ ਕਰਦੇ ਹਨ ਕਿ ਫਲਾਨੇ ਸਾਧ ਨੇ ਇਕ ਲਕਵੇ ਦੇ ਮਰੀਜ਼ ਨੂੰ ਤੰਦਰੁਸਤ ਕਰ ਦਿੱਤਾ। ਫਲਾਣੇ ਚੇਲੇ ਨੇ ਰਾਖ ਦੀ ਸਿਰਫ ਇਕ ਹੀ ਪੁੜੀ ਨਾਲ ਇਕ ਸ਼ੂਗਰ ਦੇ ਰੋਗੀ ਦਾ ਰੋਗ ਠੀਕ ਦਰ ਦਿੱਤਾ ਜਾਂ ਫਲਾਨੇ ਸਾਧ ਨੇ ਭਬੂਤੀ ਦੇ ਕੇ ਇਕ ਕੈਂਸਰ ਦਾ ਮਰੀਜ਼ ਮਰਨ ਤੋਂ ਬਚਾ ਲਿਆ।

ਹੁਣ ਤਾਂ ਲੋਕ ਬਾਬੇ, ਚੇਲੇ ਜਾਂ ਸਾਧ ਦੀ ਮਹਿਮਾ ਇਥੋਂ ਤੱਕ ਵੀ ਗਾਉਣ ਲਗ ਪਏ ਨੇ ਕਿ ਇਕ ਮਹਾਤਮਾ ਨੇ ਸੁਆਹ ਦੀ ਇਕ ਹੀ ਚੁਟਕੀ ਨਾਲ ਇਕ ਵਿਆਕਤੀ ਨੂੰ ਲੱਗਿਆ 'ਏਡਜ਼' ਦਾ ਰੋਗ ਹਟਾ ਦਿੱਤਾ। ਜਦ ਕਿ ਇਹਨਾਂ ਸਾਧਾਂ ਨੂੰ ਤੇ ਇਹਨਾਂ ਲਾਈਲੱਗ ਚੇਲਿਆਂ ਨੂੰ ਏਡਜ਼ ਬਿਮਾਰੀ ਬਾਰੇ ਮੁੱਢਲੀ ਜਾਣਕਾਰੀ ਵੀ ਨਹੀਂ ਹੁੰਦੀ। ਅਜਿਹਾ ਪ੍ਰਚਾਰ ਆਮ ਹੀ ਸੁਣਨ ਨੂੰ ਮਿਲ ਜਾਂਦਾ ਹੈ। ਲੋਕਾਂ ਵਲੋਂ ਬਾਬੇ ਦੀ 'ਕਰਾਮਾਤੀ ਭਬੂਤੀ' ਬਾਰੇ ਅਜਿਹਾ ਭਰਮਪਾਊ ਪ੍ਰਚਾਰ ਸੁਣਕੇ ਹਰ ਉਹ ਇਨਸਾਨ ਉਹਨਾਂ ਬਾਬਿਆਂ ਵਲ ਖਿਚਿਆ ਜਾਂਦਾ ਹੈ ਜੋ ਕਿ ਲਾਈਲੱਗ ਅਤੇ ਅੰਧਵਿਸ਼ਵਾਸੀ ਸੋਚ ਵਾਲਾ ਹੁੰਦਾ ਹੈ। ਅਜਿਹਾ ਝੂਠ ਆਪਣੀ ਚਰਮ ਸੀਮਾ ਤੇ ਪਹੁੰਚਕੇ ਸ਼ਰਧਾਲੂਆਂ ਨੂੰ ਸਕੂਨ ਹੀ ਦਿੰਦਾ ਹੈ ਜਦੋਂ ਕਿ ਇਸ ਝੂਠ ਦਾ 101 ਫੀਸਦੀ ਲਾਭ ਸਾਧਾਂ ਬਾਬਿਆਂ ਨੂੰ ਪਹੁੰਚਦਾ ਹੈ ਅਤੇ ਬਾਬਿਆਂ ਦੀ ਬੱਲੇ ਬੱਲੇ ਮੁਫਤ ਵਿਚ ਹੋ ਜਾਂਦੀ ਹੈ। ਹਾਂ, ਜੇਕਰ ਅਜਿਹੀ ਸੁਆਹ ਦੀ ਚੁਟਕੀ ਖਾਕੇ ਕੋਈ ਰੋਗੀ ਠੀਕ ਹੋ ਜਾਂਦਾ ਹੈ ਉਸਦੇ ਠੀਕ ਹੋਣ ਵਿਚ ਬਾਬੇ ਸਾਧ ਦੀ ਇਕ ਪ੍ਰਤੀਸ਼ਤ ਵੀ ਸ਼ਕਤੀ ਕੰਮ ਨਹੀਂ ਕਰਦੀ। ਇਸ ਵਿਚ ਚਮਤਕਾਰ ਤਾਂ ਸਿਰਫ ਉਸ ਜੜ੍ਹੀ ਬੂਟੀ ਜਾਂ ਰਸਾਇਣ ਦਾ ਹੀ ਹੁੰਦਾ ਹੈ ਜਿਸ ਤੋਂ ਕਿ ਇਹ ਭਸਮ (ਸੁਆਹ) ਤਿਆਰ ਕੀਤੀ ਗਈ ਹੋਵੇ।

ਇਹਨਾਂ ਅਖੌਤੀ ਚਮਤਕਾਰੀ ਬਾਬਿਆਂ ਦੀ ਦਿੱਤੀ ਗਈ ਭਬੂਤੀ ਬਾਰੇ ਸੁਣਕੇ ਹਰ ਵਿਅਕਤੀ ਨੂੰ ਬਾਬੇ ਦਾ ਚਮਤਕਾਰੀ ਹੋਣ ਵਿਚ ਸੱਚ ਜਾਪਣ ਲਗ ਪੈਂਦਾ ਹੈ ਜਦਕਿ ਇਕ ਤਰਕਸ਼ੀਲ ਨਜ਼ਰੀਏ ਤੋਂ ਉਸ ਭਬੂਤੀ, ਭਸਮ, ਰਾਖ ਜਾਂ ਸੁਆਹ ਦੀ ਪਰਖ ਕੀਤੀ ਜਾਂਦੀ ਹੈ ਤਾਂ ਬਾਬਾ ਸਿਰਫ ਜ਼ੀਰੋ ਲਗਦਾ ਹੈ ਤੇ ਹੁੰਦਾ ਵੀ ਇੰਜ ਹੀ ਹੈ। ਉਸ ਭਬੂਤੀ ਦੀ ਪੁੜੀ ਉਤੇ ਬਾਬੇ ਵੱਲੋਂ ਪੜ੍ਹੇ ਗਏ ਮੰਤਰਾਂ ਦਾ ਜਾਂ ਬਾਬੇ ਦੇ ਚਮਤਕਾਰੀ ਹੋਣ ਦਾ ਕੋਈ ਵੀ ਨੁਕਤਾ ਨਹੀਂ ਦਿਸਦਾ। ਸਿਰਫ ਤੇ ਸਿਰਫ ਬਾਬੇ ਵੱਲੋਂ ਲੋਕਾਂ ਨੂੰ ਬੇਵਕੂਫ ਬਣਾਕੇ ਚਲਾਕੀ ਨਾਲ ਵਰਤੀਆਂ ਐਲੋਪੈਥਿਕ ਦਵਾਈਆਂ ਅਤੇ ਜਾਂ ਖਾਰਾਂ ਦਾ ਅਸਰ ਹੀ ਸਾਹਮਣੇ ਆਉਂਦਾ ਹੈ।

ਪੜ੍ਹਾਈ ਨਾ ਆਉਣ ਕਾਰਨ ਸਕੂਲ ਵਿਚ ਅਧਿਆਪਕਾਂ ਦੀ ਡੰਡਾ ਪਰੇਡ ਤੋਂ ਬਚਦੇ ਪ੍ਰਾਇਮਰੀ ਸਕੂਲਾਂ ਵਿਚੋਂ ਭੱਜੇ ਹੋਏ ਗਲਤ ਅਨਸਰ ਜੋ ਕਿ ਇਸ ਪੜ੍ਹਾਈ ਦੀ ਅਹਿਮੀਅਤ ਤੋਂ ਕੋਰੇ ਹੁੰਦੇ ਹਨ, ਗਲਤ ਸੁਸਾਇਟੀ ਵਿਚ ਪੈ ਕੇ ਸਾਧਾਂ ਦੇ ਡੇਰਿਆਂ ਤੇ ਰਹਿਣ ਦੇ ਆਦੀ ਹੋ ਜਾਂਦੇ ਹਨ, ਫਿਰ ਕਿਸੇ ਸਾਧ ਚੇਲੇ ਦੀ ਸ਼ਰਨ ਵਿਚ ਰਹਿਕੇ ਸਾਲ ਦੋ ਸਾਲ ਬਾਅਦ ਆਪਣਾ ਅਲੱਗ ਹੀ ਡੇਰਾ ਥਾਪ ਲੈਂਦੇ ਹਨ, ਅਜਿਹੇ ਵਿਅਕਤੀ ਭਲਾ ਕਿਵੇਂ ਕਿਸੇ ਬਿਮਾਰੀ ਦਾ ਇਲਾਜ ਕਰਨ ਦੇ ਸਮਰੱਥ ਹੋ ਸਕਦੇ ਹਨ। ਅੱਗੋਂ ਜੋ ਅਜਿਹੇ ਨਸ਼ਈ ਸਾਧਾਂ ਦੇ ਡੇਰਿਆਂ ਦੀ ਸੇਵਾ ਵਿਚ ਆਪਣਾ ਯੋਗਦਾਨ ਪਾ ਕੇ ਬਾਬੇ ਸਾਧ ਦੀ ਹਰ ਗੱਲ ਤੇ ਫੁੱਲ ਚੜ੍ਹਾਉਣ ਲਈ ਕਾਹਲੇ ਹੁੰਦੇ ਹਨ ਉਹਨਾਂ ਦੀ ਅਕਲ ਦਾ ਮਾਪਦੰਡ ਸਾਹਮਣੇ ਆ ਜਾਂਦਾ ਹੈ। ਅਜਿਹੇ ਸਿਰ ਫਿਰੇ ਲੋਕ, ਸਾਧ ਦੀ ਭਬੂਤੀ ਨੂੰ ਪਤਾਸਾ ਸਮਝ ਕੇ ਖਾ ਜਾਂਦੇ ਹਨ। ਬੇਸ਼ੱਕ ਖਾਣ ਵਾਲਾ ਮੌਤ ਨੂੰ ਪਿਆਰਾ ਹੋ ਜਾਵੇ। ਬੇਸ਼ੱਕ ਸਿਰਫਿਰਿਆ ਸਾਧ, ਆਪਣੇ ਸ਼ਰਧਾਲੂਆਂ ਦੇ ਚਾਹੇ ਤਲਵਾਰ ਨਾਲ ਟੋਟੇ ਕਰ ਦੇਵੇ, ਬਲਾਤਕਾਰ ਕਰ ਦੇਵੇ ਅਤੇ ਚਾਹੇ ਇੱਟਾਂ ਵੱਟੇ ਮਾਰਕੇ ਉਹਨਾਂ ਦਾ ਘੋਗਾ ਚਿੱਤ ਕਰ ਦੇਵੇ। ਪਰ ਤਰਕ ਦੀ ਘਾਟ ਕਾਰਨ ਅਜਿਹੇ ਅੰਧਵਿਸ਼ਵਾਸੀ ਆਪਣੇ ਬਾਬੇ ਸਾਧ ਦਾ ਕਦੇ ਵੀ ਕੋਈ ਵਿਰੋਧ ਕਰਨ ਲਈ ਹੌਂਸਲਾ ਨਹੀਂ ਕਰ ਸਕੇਗਾ।

ਅਜਿਹੇ ਸਾਧਾਂ ਵਲੋਂ ਦਿੱਤੀਆਂ ਭਬੂਤੀਆਂ ਦੀ ਵਿਗਿਆਨਕ ਪਰਖ ਕਰਨ ਉਪਰੰਤ ਸਾਡੇ ਸਾਹਮਣੇ ਨਤੀਜਾ ਇਹੀ ਆਵੇਗਾ ਕਿ ਇਹਨਾਂ ਵਿਚ ਪੈਰਾਸੀਟਾਮੋਲ, ਬਰੂਫਨ ਜਾਂ ਕਲੋਰੋਕੁਈਨ ਦੀਆਂ ਗੋਲੀਆਂ ਪੀਸ ਕੇ ਸੁਆਹ ਵਿਚ ਰਲਾਕੇ ਰੋਗੀ ਨੂੰ ਦਿੱਤੀਆਂ ਜਾਂਦੀਆਂ ਹਨ ਜੇ ਕੋਈ ਰੋਗੀ ਥੋੜ੍ਹਾ ਮੋਟਾ ਠੀਕ ਹੋ ਵੀ ਜਾਂਦਾ ਹੋਵੇ ਤਾਂ ਉਹ ਭਬੂਤੀ ਅਤੇ ਸਾਧ ਨੂੰ ਚਮਤਕਾਰੀ ਸਮਝਣਾ ਹੈ ਜਦ ਕਿ ਉਪਰੋਕਤ ਵਰਤੀਆਂ ਜਾਂਦੀਆਂ ਦਵਾਈਆਂ ਹਸਪਤਾਲਾਂ ਵਿਚ ਡਾਕਟਰਾਂ ਕੋਲੋ ਬੁਖਾਰ, ਮਲੇਰੀਆਂ ਲਾਹੁਣ ਲਈ ਅਤੇ ਦਰਦਾਂ ਨੂੰ ਹਟਾਉਣ ਲਈ ਦਿੱਤੀਆਂ ਜਾਂਦੀਆਂ ਹਨ।

ਕਈ ਅਖੌਤੀ ਸਿਆਣੇ ਪੀਲੀਆ ਬਿਮਾਰੀ ਹਟਾਉਣ ਲਈ ਸੱਤ ਪੁੜੀਆਂ ਭਬੂਤੀ ਦੀਆਂ ਮੰਤਰ ਕੇ ਦਿੰਦੇ ਹਨ ਜਦ ਕਿ ਇਹਨਾਂ ਪੁੜੀਆਂ ਵਿਚ ਸੁਆਹ ਦੇ ਨਾਲ ਨਾਲ ਫੁਲਾਕੇ ਖਿੱਲ ਕੀਤੀ ਹੋਈ ਫਟਕੜੀ ਰਲਾਈ ਹੁੰਦੀ ਹੈ। ਜਿਸਦਾ ਭੇਦ ਸਿਰਫ ਸਿਆਣੇ ਨੂੰ ਹੀ ਹੁੰਦਾ ਹੈ ਕਿਸੇ ਰੋਗੀ ਨੂੰ ਨਹੀਂ ਹੁੰਦਾ। ਜੇਕਰ ਕੋਈ ਬਿਮਾਰੀ ਰਾਖ ਦੀ ਚੁਟਕੀ ਨਾਲ ਹਟਦੀ ਹੋਵੇ ਤਾਂ ਫਿਰ ਇਹ ਕੰਮ ਕੋਈ ਔਖਾ ਨਹੀਂ। ਪੇਂਡੂ ਇਲਾਕਿਆਂ ਵਿਚ ਤਕਰੀਬਨ ਹਰੇਕ ਘਰ ਵਿਚ ਚੁੱਲ੍ਹਾ ਤਾਂ ਬਲਦਾ ਹੀ ਹੈ। ਰੋਜ਼ ਹੀ ਕਈ ਕਈ ਕਿਲੋ ਸੁਆਹ ਚੁਲ੍ਹੇ ਭੱਠੀ ਵਿਚ ਇਕੱਠੀ ਹੋ ਜਾਂਦੀ ਹੈ। ਉਸਨੂੰ ਅਸੀਂ ਰੂੜੀ ਤੇ ਸੁੱਟ ਦਿੰਦੇ ਹਾਂ। ਰੂੜੀ ਤੇ ਸੁੱਟਣ ਦੀ ਬਜਾਏ ਅਸੀਂ ਉਸਨੂੰ ਖੁਦ ਹੀ ਕਿਉਂ ਨਹੀਂ ਖਾ ਕੇ ਤੰਦਰੁਸਤ ਹੋ ਸਕਦੇ ? ਸਾਨੂੰ ਪਤਾ ਹੈ ਕਿ ਸੁਆਹ ਲੱਕੜੀਆਂ ਅਤੇ ਪਾਥੀਆਂ ਨੂੰ ਜਲਾਉਣ ਕਾਰਨ ਬਣਦੀ ਹੈ। ਅਤੇ ਪਾਥੀਆਂ, ਪਸ਼ੂਆਂ ਦੇ ਮਲਮੂਤਰ ਤੋਂ ਬਣਦੀਆਂ ਹਨ। ਮਲਮੂਤਰ ਦਾ ਖਿਆਲ ਆਉਂਦਿਆਂ ਹੀ ਸਾਡੇ ਮਨ ਨੂੰ ਕਾਣਤ ਆ ਜਾਂਦੀ ਹੈ।



ਕਈ ਵਾਰ ਰਾਖ ਵਿੱਚ ਮਰੀਜਾਂ ਨੂੰ ਅਜਿਹਾ ਕੁਝ ਖਾਣ ਨੂੰ ਦੇ ਦਿੰਦੇ ਹਨ ਜਿਸ ਨਾਲ ਮਰਜ਼ ਦੇ ਨਾਲ ਨਾਲ ਮਰੀਜ਼ ਦਾ ਖਾਤਮਾ ਹੋ ਜਾਂਦਾ ਹੈ ਪਰ ਇਹਨਾਂ ਨੀਮ-ਹਕੀਮਾਂ ਦਾ ਵਾਲ ਵੀ ਵਿੰਗਾ ਨਹੀਂ ਹੁੰਦਾ। ਕਾਰਣ ਇਹੀ ਹੁੰਦਾ ਹੈ ਨਾ ਤਾਂ ਅਜਿਹੇ ਅਖੌਤੀ ਸਿਆਣਿਆਂ ਦਾ ਕੋਈ ਪੱਕਾ ਟਿਕਾਣਾ ਨਹੀਂ ਹੁੰਦਾ ਤੇ ਨਾ ਹੀ ਇਹ ਕਿਸੇ ਸਿਹਤ ਵਿਭਾਗ ਵਿਚ ਨੌਕਰੀ ਤਹਿਤ ਜ਼ਿੰਮੇਵਾਰੀ ਵਾਲਾ ਕੰਮ ਹੀ ਕਰਦੇ ਹੁੰਦੇ ਤੇ ਨਾ ਹੀ ਕੋਈ ਮ੍ਰਿਤਕ ਦੇ ਵਾਰਸ ਇਹਨਾਂ ਵਿਰੁੱਧ ਬੋਲ ਹੀ ਸਕਦੇ ਹਨ। ਉਹਨਾਂ ਵਿਚ ਆਪਣੇ ਗੁਰੂ ਸਵਾਮੀ ਜਾਂ ਸੰਤ ਵਿਰੁੱਧ ਬੋਲਣ ਦਾ ਮਾਦਾ ਹੀ ਨਹੀਂ ਹੁੰਦਾ। ਜਿਸ ਕਾਰਨ ਸਾਧ, ਕਾਤਲ ਹੁੰਦਿਆਂ ਹੋਇਆਂ ਵੀ ਸਾਫ ਬਚ ਜਾਂਦਾ ਹਨ।

ਅਜਿਹੇ ਹੀ ਘ੍ਰਿਣਤ ਦੋਹਰੇ ਕਤਲ ਦੀ ਘਟਨਾ ਇੱਥੇ ਦੱਸਣੀ ਜਾਇਜ਼ ਹੀ ਹੋਵੇਗੀ। ਮੇਰੇ ਇਕ ਰਿਸ਼ਤੇਦਾਰ ਦੀ ਪਤਨੀ ਦੀ ਮੌਤ ਉਪਰੰਤ ਉਸਦੇ ਘਰ ਗਮ ਵਿਚ ਸ਼ਰੀਕ ਹੋਣ ਲਈ ਗਏ ਤਾਂ ਮ੍ਰਿਤਕ ਬਾਰੇ ਜਾਣਕਾਰੀ ਸਪਸ਼ਟ ਹੋ ਗਈ ਕਿ ਮ੍ਰਿਤਕ ਔਰਤ ਜਣੇਪੇ ਵਿਚ ਸੀ। ਉਹ ਇਕੱਲੀ ਹੀ ਨਹੀਂ ਮਰੀ, ਸਗੋਂ ਉਸਦਾ ਨਵਜੰਮਿਆ ਬੱਚਾ ਵੀ ਜਨਮ ਤੋਂ ਬਾਦ ਮਰ ਗਿਆ ਸੀ।

*ਅਜਿਹੇ ਸਾਧਾਂ ਵਲੋਂ ਦਿੱਤੀਆਂ ਭਬੂਤੀਆਂ ਦੀ ਵਿਗਿਆਨਕ ਪਰਖ ਕਰਨ ਉਪਰੰਤ ਸਾਡੇ ਸਾਹਮਣੇ ਨਤੀਜਾ ਇਹੀ ਆਵੇਗਾ ਕਿ ਇਹਨਾਂ ਵਿਚ ਪੈਰਾਸੀਟਾਮੋਲ, ਬਰੂਫਨ ਜਾਂ ਕਲੋਰੋਕੁਈਨ ਦੀਆਂ ਗੋਲੀਆਂ ਪੀਸ ਕੇ ਸੁਆਹ ਵਿਚ ਰਲਾਕੇ ਰੋਗੀ ਨੂੰ ਦਿੱਤੀਆਂ ਜਾਂਦੀਆਂ ਹਨ ਜੇ ਕੋਈ ਰੋਗੀ ਥੋੜ੍ਹਾ ਮੋਟਾ ਠੀਕ ਹੋ ਵੀ ਜਾਂਦਾ ਹੋਵੇ ਤਾਂ ਉਹ ਭਬੂਤੀ ਅਤੇ ਸਾਧ ਨੂੰ ਚਮਤਕਾਰੀ ਸਮਝਣਾ ਹੈ ਜਦ ਕਿ ਉਪਰੋਕਤ ਵਰਤੀਆਂ ਜਾਂਦੀਆਂ ਦਵਾਈਆਂ ਹਸਪਤਾਲਾਂ ਵਿਚ ਡਾਕਟਰਾਂ ਕੋਲੋਂ ਬੁਖਾਰ, ਮਲੇਰੀਆਂ ਲਾਹੁਣ ਲਈ ਅਤੇ ਦਰਦਾਂ ਨੂੰ ਹਟਾਉਣ ਲਈ ਦਿੱਤੀਆਂ ਜਾਂਦੀਆਂ ਹਨ।*

ਦੋਹਾਂ ਵਿਅਕਤੀਆਂ ਦੀ ਮੌਤ ਦਾ ਕਾਰਨ ਉਸਦੇ ਪਰਿਵਾਰ ਦਾ ਅੰਧਵਿਸ਼ਵਾਸੀ ਹੋਣਾ ਅਤੇ ਇਕ ਸਾਧਣੀ ਦੇ ਸ਼ਰਧਾਲੂ ਹੋਣਾ ਸੀ। ਇਸ ਸਾਧਣੀ ਨੂੰ ਮ੍ਰਿਤਕ ਦਾ ਪਰਿਵਾਰ ਆਪਣਾ ਗੁਰੂ ਮੰਨਦਾ ਸੀ ਤੇ ਆਪਣੀ ਕਮਾਈ ਦਾ ਬਹੁਤਾ ਹਿੱਸਾ ਉਸੇ ਸਾਧਣੀ ਦੇ ਡੇਰੇ ਤੇ ਚਾੜ੍ਹ ਦਿਤਾ ਜਾਂਦਾ ਸੀ। ਇਹ ਗੁਰੂ ਰੂਪੀ ਸਾਧਣੀ ਜਿਸਨੂੰ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਥਾਨਕ ਇਕਾਈ ਨੇ ਚੈਲਿੰਜ ਵੀ ਕੀਤਾ ਸੀ ਤੇ ਇਹ ਸਾਧਣੀ ਤਰਕਸ਼ੀਲਾਂ ਦੇ ਚੈਲਿੰਜ ਨੂੰ ਸਵੀਕਾਰ ਨਹੀਂ ਸੀ ਕਰ ਸਕੀ। ਇਸ ਢੌਂਗੀ ਸਾਧਣੀ ਨੇ ਲੋਕਾਂ ਨੂੰ ਬੇਵਕੂਫ ਬਣਾ ਕੇ ਆਪਣੀ ਕਰੋੜਾਂ ਦੀ ਜਾਇਦਾਦ ਬਣਾ ਰੱਖੀ ਸੀ ਅਤੇ ਬਾਹਰਲੇ ਦੇਸ਼ਾਂ ਦੇ ਕਈ ਟੂਰ ਵੀ ਕਰ ਚੁੱਕੀ ਸੀ।

ਮ੍ਰਿਤਕ ਔਰਤ ਜਦ ਬੱਚਾ ਜੰਮਣ ਦੇ ਨੇੜੇ ਸੀ ਤਾਂ ਉਸਦਾ ਪਤੀ ਕਿਸੇ ਮਜਬੂਰੀ ਵਸ ਉਸ ਤੋਂ ਦੂਰ ਸੀ ਪਰ ਘਰ ਵਿਚ ਦੋ ਐਮ. ਬੀ. ਬੀ. ਐਸ. ਡਾਕਟਰਾਂ ਦੀ ਰੇਖ-ਦੇਖ ਜਾਂ ਸਹੂਲਤ ਲੈਣ ਦੀ ਬਜਾਏ ਉਹਨਾਂ ਨੂੰ ਗੁਰੂ 'ਤੇ ਜਿਆਦਾ ਭਰੋਸਾ ਸੀ। ਤੇ ਉਸ ਗੁਰੂ ਸਾਧਣੀ ਨੇ ਇਹ ਬਚਨ ਵੀ ਲਾ ਦਿੱਤੇ ਸਨ ਕਿ ਇਸ ਨੂੰ ਜਣੇਪੇ ਲਈ ਕਿਸੇ ਡਾਕਟਰੀ ਸਹਾਇਤਾ ਦੀ ਜ਼ਰੂਰਤ ਨਹੀਂ ਸਿਰਫ ਮੇਰੇ ਵੱਲੋਂ ਦਿਤੀ 'ਭਬੂਤੀ' ਹੀ ਇਸਦੇ ਮੂੰਹ ਵਿਚ ਪਾਉਂਦੇ ਰਹਿਣਾ। ਪਰਿਵਾਰ ਵਾਲਿਆਂ ਨੇ ਆਪਣੇ ਗੁਰੂ ਦੇ ਬਚਨਾਂ ਦਾ ਪਾਲਣ ਕੀਤਾ। ਪ੍ਰਸੂਤਾ ਪੀੜਾਂ ਤੋਂ ਲੈ ਕੇ ਬੱਚਾ ਜੰਮਣ ਤੱਕ ਉਸਦੇ ਪਰਿਵਾਰ ਦੇ ਜੀਅ ਉਸ ਜੱਚਾ ਨੂੰ ਹਰੇਕ ਦੋ ਮਿੰਟ ਬਾਅਦ ਪਾਣੀ ਦੀ ਘੁੱਟ ਨਾਲ ਭਬੂਤੀ ਖੁਆਉਂਦੇ ਰਹੇ। ਜੱਚਾ ਦੀ ਸੱਸ ਅਤੇ ਦਰਾਣੀਆਂ-ਜਠਾਣੀਆਂ ਵਲੋਂ ਭਬੂਤੀ ਦੇਣ ਦਾ ਦੌਰ ਉਦੋਂ ਤਕ ਚੱਲਦਾ ਰਿਹਾ ਜਦ ਤੱਕ ਕਿ ਦੋਹਾਂ (ਜੱਚਾ, ਬੱਚਾ) ਦੀ ਮੌਤ ਹੋ ਚੁੱਕੀ ਸੀ। ਅੰਦਾਜ਼ੇ ਮੁਤਾਬਿਕ ਇਕ ਪਾਈਆ ਸੁਆਹ ਉਸਦੇ ਅੰਦਰ ਲੰਘ ਚੁੱਕੀ ਸੀ। ਬੱਚਾ ਜੰਮਣ ਉਪਰੰਤ ਖੂਨ ਦੀ ਘਾਟ ਹੋਣ ਕਾਰਨ ਅਤੇ ਸੁਆਹ ਦੇ ਜਹਿਰੀਲੇ ਅਸਰ ਕਾਰਨ ਉਸ ਔਰਤ ਦੀ ਜਾਨ ਚਲੀ ਗਈ। ਪਰਿਵਾਰ ਦੀ ਬੇਵਕੂਫੀ ਇੰਨੀ ਜਿਆਦਾ ਸੀ ਕਿ ਔਰਤ ਦੇ ਮਰਨ ਬਾਦ ਵੀ ਪਾਣੀ ਦੇ ਘੁੱਟ ਨਾਲ ਗੁਰੂਆਂ ਦੀ ਬਖਸ਼ਿਸ਼ ਕੀਤੀ ਭਬੂਤੀ ਮੱਲੋਮੱਲੀ ਉਸਦੇ ਮੂੰਹ ਵਿਚ ਪਾਉਂਦੇ ਰਹੇ ਜਦ ਕਿ ਪਰਿਵਾਰ ਦੇ ਡਾਕਟਰ ਮੈਂਬਰਾਂ ਦੀ ਰੱਤੀ ਭਰ ਵੀ ਮੱਦਦ ਨਾ ਲਈ।

ਇਸ ਜਹਿਰੀਲੀ ਭਬੂਤੀ ਨੇ ਦੋ ਜਾਨਾਂ ਲੈ ਲਈਆਂ। ਇਹ ਭਬੂਤੀ ਕੋਈ ਹੋਰ ਚੀਜ਼ ਨਹੀਂ ਸੀ। ਸਿਰਫ ਉਹੀ ਸੁਆਹ ਸੀ ਜੋ ਕਿ ਮੰਦਰ ਵਿੱਚ ਸਵੇਰੇ ਸ਼ਾਮ ਧੁਖਾਈ ਧੂਫ ਦੀ ਜਲ ਕੇ ਬਣੀ ਰਾਖ ਸੀ। ਧੂਫ, ਜਿਸ ਵਿਚ ਅਗਰ, ਧੂਫ, ਗੁੱਗਲ, ਜਵੈਨ, ਲੁਬਾਨ, ਕੱਚੇ ਕੋਇਲੇ ਦਾ ਚੂਰਾ ਅਤੇ ਕਈ ਤਰ੍ਹਾਂ ਦੇ ਸੁਗੰਧਿਤ ਰਸਾਇਣ ਮਿਲਾਏ ਜਾਂਦੇ ਹਨ। ਧੂਫ ਜਿਸ ਦੇ ਜਲਣ ਤੋਂ ਬਾਦ ਸੁਆਹ ਬਣਦੀ ਹੈ ਇਹ ਇਕ ਜ਼ਹਿਰੀਲੀ ਵਸਤ ਬਣ ਜਾਂਦੀ ਹੈ ਅਤੇ ਇਸ ਦੇ ਖਾਰ ਹੋਰ ਵੀ ਜ਼ਹਿਰੀਲੇ ਬਣ ਜਾਂਦੇ ਹਨ। ਜਦ ਕਿ ਗੁਗੱਲ ਜੇ ਵੈਸੇ ਵੀ ਖਾਣ ਲਈ ਦਿੱਤਾ ਜਾਵੇ ਤਾਂ ਉਸਨੂੰ ਪਹਿਲਾਂ ਸ਼ੁੱਧ ਕਰਨਾ ਪੈਂਦਾ ਹੈ ਫਿਰ ਉਸਦੀ ਇਕ ਰਤੀ ਮਾਤਰਾ ਹੀ ਦਿੱਤੀ ਜਾਂਦੀ ਹੈ। ਇਸ ਦੀ ਸੁਆਹ ਜੇ ਬਿਨਾਂ ਮਾਤਰਾ ਇਕੱਠੀ ਇਕ ਪਾਈਆ (250 ਗ੍ਰਾਮ) ਦੇ ਦਿੱਤੀ ਜਾਵੇ ਤਾਂ ਅਜਿਹੀ ਸੁਆਹ ਘਾਤਕ ਤੇ ਜਾਨਲੇਵਾ ਅਸਰ ਤਾਂ ਦਿਖਾਵੇਗੀ ਹੀ। ਕਿਉਂਕਿ ਤਕਰੀਬਨ 2-3 ਕਿਲੋ ਧੂਫ ਧਖਾਉਣ ਤੋਂ ਬਾਦ ਮਸਾਂ ਹੀ ਢਾਈ ਸੌ ਗ੍ਰਾਮ ਸੁਆਹ ਬਣਦੀ ਹੈ।

ਬਣੇ ਸਿਤਮ ਤੇ ਦੁੱਖ ਦੀ ਗੱਲ ਹੈ ਕਿ ਅਜਿਹੇ ਕਾਤਿਲ ਗੁਰੂਆਂ ਸਾਧਾਂ ਵਿਰੁੱਧ ਨਾ ਤਾਂ ਸ਼ਰਧਾਲੂ ਕੋਈ ਕਾਰਵਾਈ ਕਰਦੇ ਹਨ ਤੇ ਨਾ ਹੀ ਇਹਨਾਂ ਨੂੰ ਕਾਤਲ ਕਹਿ ਸਕਦੇ ਹਨ। ਇਸ ਤੋਂ ਵੱਧ ਦੁੱਖ ਵਾਲੀ ਗੱਲ ਇਹ ਹੈ ਕਿ ਸਿਹਤ ਵਿਭਾਗ ਵੀ ਅਜਿਹੀਆਂ ਦਿੱਤੀਆਂ ਜਾ ਰਹੀਆਂ ਭਬੂਤੀਆਂ ਦੇ ਸੈਂਪਲ ਭਰਕੇ ਇਹਨਾਂ ਵਿਰੁੱਧ ਯੋਗ ਕਾਰਵਾਈ ਕਰ ਸਕਣ ਤੋਂ ਅਸਮਰੱਥ ਹਨ।

ਚਲਾਕ ਸਾਧ ਬੂਬਨੇ ਕਈ ਵਾਰ ਜਾਣ ਬੁੱਝ ਕੇ ਵੀ ਅਜਿਹੀਆਂ ਕਾਰਵਾਈਆਂ ਕਰਦੇ ਹਨ ਤਾਂ ਜੋ ਉਹਨਾਂ ਦਾ ਦਾਲ ਫੁਲਕਾ ਚੱਲਿਆ ਰਹੇ। ਲੋਕਾਂ ਵਿਚ ਆਪਣਾ ਪ੍ਰਭਾਵ ਕਾਇਮ ਰੱਖਣ ਲਈ ਇਹਨਾਂ ਸਾਧਾਂ ਸੰਨਿਆਸੀਆਂ ਵੱਲੋਂ ਗੁਪਤ ਟੋਟਕੇ ਵੀ ਵਰਤੇ ਜਾਂਦੇ ਹਨ। ਇਹ ਸੰਨਿਆਸੀ ਬਾਬੇ ਤਾਂਤਰਿਕ ਆਦਿ ਧੂਣੀ ਧੁਖਾਕੇ

ਉਸ ਵਿਚੋਂ ਰਾਖ ਦੀ ਚੁਟਕੀ ਦਾ ਢੌਂਗ ਕਰਕੇ ਧੂਣੇ ਵਿਚ ਲੁਕਾਕੇ ਰੱਖ ਗੋਦੰਤੀ ਦੀ ਭਸਮ ਦੀ ਚੁਟਕੀ ਰੋਗੀ ਨੂੰ ਦੇ ਦਿੰਦੇ ਹਨ ਜੋ ਕਿ ਅੱਗ ਵਿਚ ਜਲਕੇ ਰਾਖ ਹੀ ਬਣ ਗਈ ਹੁੰਦੀ ਹੈ। ਅੰਧਵਿਸ਼ਵਾਸੀ ਕੋਲ ਅਜਿਹੀ ਰਾਖ ਦੀ ਪੜਤਾਲ ਕਰਨ ਦਾ ਹੌਸਲਾ ਹੀ ਨਹੀਂ ਹੁੰਦਾ। ਜਦ ਕਿ ਇਸੇ ਗੋਦੰਤੀ (ਇਕ ਖਣਿਜ) ਤੋਂ ਬੁਖਾਰ ਲਾਹੁਣ ਲਈ ਦਵਾ ਬਣਾਈ ਜਾਂਦੀ ਹੈ। ਪਰ ਇਸ ਨੂੰ ਪਹਿਲਾਂ ਸ਼ੁੱਧ ਕੀਤਾ ਜਾਂਦਾ ਹੈ। ਤੇ ਇਹ ਸਾਧ ਅਸ਼ੁੱਧ ਭਸਮ ਹੀ ਦੇਈ ਜਾ ਰਹੇ ਹਨ। ਇਸੇ ਕਾਰਨ ਬਹੁਤੇ ਰੋਗੀ ਠੀਕ ਹੋਣ ਦੀ ਬਜਾਏ ਸਗੋਂ ਹੋਰ ਖ਼ਤਰਨਾਕ ਬਿਮਾਰੀਆਂ ਦੇ ਰੋਗੀ ਬਣ ਜਾਂਦੇ ਹਨ। ਅਪਾਮਾਹਰਾ, ਕੰਡਿਆਰੀ, ਮੂਲੀ, ਜੌਂ ਆਦਿ ਜੜੀਆਂ ਬੂਟੀਆਂ ਦੇ ਖਾਰ ਪੱਥਰੀ ਖੋਰਨ ਲਈ ਮਾਤਰਾ ਅਨੁਸਾਰ ਦਿੱਤੇ ਜਾਂਦੇ ਹਨ। ਪਰ ਇਹ ਬਾਬੇ ਇਹਨਾਂ ਜੜੀ-ਬੂਟੀਆਂ ਦੀ ਰਾਖ ਮਾਤਰਾ ਦੀ ਬਜਾਏ ਤੀਰ-ਤੁੱਕੇ ਨਾਲ ਸ਼ਰਧਾਲੂਆਂ ਨੂੰ ਵੰਡੀ ਜਾ ਰਹੇ ਹਨ।

ਕਿਸੇ ਵਿਅਕਤੀ ਦੇ ਸਿਰ ਵਿਚ ਸਿਰਫ ਸਧਾਰਨ ਸੁਆਹ ਦੀ ਚੁਟਕੀ ਧੂੜਨ ਨਾਲ ਕੋਈ ਪ੍ਰਭਾਵ ਨਹੀਂ ਪੈਂਦਾ। ਪਰ ਸਾਧਾਂ-ਬਾਬਿਆਂ ਵਲੋਂ ਦਿੱਤੀਆਂ ਭਬੂਤੀਆਂ, ਔਰਤ ਨੂੰ ਆਪਣੇ ਪਤੀ ਨੂੰ ਵੱਸ ਵਿਚ ਕਰਨ ਲਈ ਅਤੇ ਮਰਦ ਨੂੰ ਆਪਣੀ ਪਤਨੀ ਵੱਸ ਵਿਚ ਕਰਨ ਲਈ ਵਰਤੀਆਂ ਜਾਣ ਵਾਲੀਆਂ ਭਸਮਾਂ ਵਿਚ ਜ਼ਹਿਰੀਲੇ ਰਸਾਇਣ ਮਿਲੇ ਹੋ ਸਕਦੇ ਹਨ। ਇਨ੍ਹਾਂ ਜ਼ਹਿਰੀਲੇ ਰਸਾਇਣਾਂ ਦੀ ਘੱਟ ਤੋਂ ਘੱਟ ਮਾਤਰਾ ਵੀ ਮਨੁੱਖ ਜਾਨ ਲਈ ਖਤਰਨਾਕ ਹੁੰਦੀ ਹੈ। ਅਜਿਹੇ ਘ੍ਰਿਣਤ ਟੋਟਕੇ ਵਿਅਕਤੀ ਵਲੋਂ ਬਦਲਾ-ਲਊ ਭਾਵਨਾ ਤਹਿਤ, ਵਸ਼ੀਕਰਨ ਤਹਿਤ, ਜਾਂ ਕਿਸੇ ਨੂੰ ਜਾਨ ਬੁੱਝਕੇ ਜਾਨੀ ਨੁਕਸਾਨ ਪਹੁੰਚਾਉਣ ਲਈ ਵਰਤੇ ਜਾਂਦੇ ਹਨ।

ਅਜਿਹੀ ਭਸਮ ਦਾਰਚਿਕਨੇ ਦੀ ਕਿਸੇ ਖਾਸ ਧਾਤ ਤੇ ਕਿਰਿਆ ਕਰਨ ਉਪਰੰਤ ਉਹ ਧਾਤ ਦਾ ਖੋਰ ਵੀ ਹੋ ਸਕਦਾ ਹੈ। ਇਹ ਮਨੁੱਖ ਦੇ ਨਹੁੰ, ਮੁਰਦੇ ਦੀ ਹੱਡੀਆਂ ਦੀ ਭਸਮ ਅਤੇ ਸਿਰ ਦੇ ਵਾਲਾਂ ਦੀ ਭਸਮ ਵੀ ਹੋ ਸਕਦੀ ਹੈ। ਜਾਂ ਅਜਿਹੀਆਂ ਭਬੂਤੀਆਂ ਜ਼ਹਿਰੀਲੇ ਪ੍ਰਭਾਵ ਰੱਖਣ ਵਾਲੀਆਂ ਜੜੀ ਬੂਟੀਆਂ ਜਿਵੇਂ ਅੱਕ, ਧਤੂਰਾ, ਤੁੰਮਾ, ਭਲਾਵਾ, ਮਿੱਠ ਤੇਲੀਆ, ਗੁਗੱਲ, ਥੋਹਰ, ਕਨੇਰ, ਕੁਚਲਾ, ਚਿਤਰਕ ਅਤੇ ਵਿਸ਼ਨਾਕ ਆਦਿ ਜੜੀ ਬੂਟੀਆਂ ਦੀਆਂ ਭਸਮਾਂ ਵੀ ਹੋ ਸਕਦੀਆਂ ਹਨ। ਜਿਹਨਾਂ ਦੀ ਵਰਤੋਂ ਨਾਲ ਮਨੁੱਖ ਨੂੰ ਬੁਖਾਰ, ਪਾਗਲਪਨ, ਦਿਮਾਗੀ-ਖਿੜਕਨ, ਕੰਮਜ਼ੋਰੀ, ਨਾਮਰਦੀ, ਬਾਂਝਪਨ, ਅੰਨ੍ਹਾਪਨ, ਜਿਹੀਆਂ ਅਲਾਮਤਾਂ ਦੇਣ ਤੋਂ ਸਿਵਾਏ ਮੌਤ ਦੇ ਮੂੰਹ ਵਿਚ ਵੀ ਧਕੇਲ ਸਕਦੀਆਂ ਹਨ।

ਕਹਿਣ ਨੂੰ ਤਾਂ ਇਹ ਸਿਰਫ ਸੁਆਹ ਦੀ ਸਿਰਫ ਇਕ ਚੁਟਕੀ ਹੀ ਹੈ ਪਰ ਇਸ ਦੀ ਵਰਤੋਂ ਕਿਸ ਮਕਸਦ ਲਈ ਕੀਤੀ ਗਈ ਹੈ ਤੇ ਇਸ ਵਿਚ ਕੀ ਚੀਜ਼ ਦੀ ਮਿਲਾਵਟ ਹੈ ਇਹ ਤਾਂ ਅਜਿਹੇ ਅਖੌਤੀ, ਚਲਾਕ ਅਤੇ ਸ਼ੋਹਰਤ ਦੇ ਭੁੱਖੇ ਬਾਬੇ, ਤਾਂਤ੍ਰਿਕ, ਸਾਧ ਸੰਨਿਆਸੀ, ਗੁਰੂ ਆਦਿ ਹੀ ਜਾਣਦੇ ਹਨ। ਅਜਿਹੇ ਗੈਰ ਕਨੂੰਨੀ, ਗੈਰ ਮਨੁੱਖੀ ਅਤੇ ਘਟੀਆਂ ਹੱਥਕੰਡੇ ਵਰਤਣ ਵਾਲਿਆਂ ਵਿਰੁੱਧ ਕਾਨੂੰਨ ਨੂੰ ਸਖਤ ਕਾਰਵਾਈ ਕਰਨੀ ਚਾਹੀਦੀ ਹੈ ਤੇ ਸਿਹਤ ਵਿਭਾਗ ਜੋ ਕਿ ਕਿਸੇ ਅਣਰਜਿਸਟਰਡ ਵੈਦ ਜਾਂ ਡਾਕਟਰ ਵਿਰੁੱਧ ਸਖਤ ਨੋਟਿਸ ਲੈਂਦਾ ਹੈ, ਨੂੰ ਅਜਿਹੇ ਤਾਂਤ੍ਰਿਕਾਂ ਸੁਆਮੀਆਂ ਚੇਲਿਆਂ ਬਾਬਿਆਂ ਨੂੰ ਵੀ ਨੱਥ ਪਾਉਣੀ ਚਾਹੀਦੀ ਹੈ। ਕਿਉਂਕਿ ਹਰ ਪੜ੍ਹਿਆਂ ਲਿਖਿਆ ਇਨਸਾਨ ਇਹ ਤਰਕ ਦਿੰਦਾ ਹੈ ਕਿ ਇਕ ਵਧੀਆ ਡਾਕਟਰ ਬਣਨ ਲਈ ਪੰਦਰਾਂ ਸੋਲਾਂ ਸਾਲ ਪੜ੍ਹਾਈ ਕਰਨ ਵਿਚ ਲੱਗ ਜਾਂਦੇ ਹਨ ਅਤੇ ਡਿਗਰੀ ਪ੍ਰਾਪਤ ਕਰਨ ਦੇ ਸਮੇਂ ਤੱਕ ਪੰਜ ਤੋਂ ਦਸ ਲੱਖ ਰੁਪਈਆ ਵੀ ਖਰਚ ਹੋ ਜਾਂਦਾ ਹੈ। ਕਰੋੜਾਂ ਰੁਪਏ ਖਰਚ ਕਰਕੇ ਸਰਕਾਰ ਸਿਹਤ ਵਿਭਾਗ, ਹਸਪਤਾਲ ਅਤੇ ਡਿਸਪੈਂਸਰੀਆਂ ਦਾ ਪ੍ਰਬੰਧ ਕਰਦੀ ਹੈ, ਲੱਖਾਂ ਰੁਪਏ ਫਰਨੀਚਰ, ਡਾਕਟਰੀ ਔਜ਼ਾਰ, ਐਕਸਰੇ ਮਸ਼ੀਨਾਂ, ਆਪਰੇਸ਼ਨ ਥਿਏਟਰਾਂ ਦਾ ਪ੍ਰਬੰਧ ਕਰਦੀ ਹੈ ਤਾਂ ਜਾਕੇ ਰੋਗੀ ਮਨੁੱਖ ਦਾ ਇਲਾਜ ਕਰਨੇ ਸਮਰੱਥ ਹੁੰਦੇ ਹਨ, ਪਰ ਕਿਤਾਬੀ ਅਤੇ ਤਜਰਬੇ ਦੀ ਵਿੱਦਿਆ ਤੋਂ ਹੀਣੇ, ਕੋਰੇ ਅਨਪੜ੍ਹ ਇਹ ਸਾਧ ਸੰਤ, ਤਾਂਤ੍ਰਿਕ ਅਤੇ ਬਾਬੇ ਭਲਾ ਮਨੁੱਖ ਦੀ ਬਿਮਾਰੀ ਦਾ ਸਿਰਫ ਭਬੂਤੀ ਨਾਲ ਇਲਾਜ ਕਰਨ ਵਿਚ ਕਿਸ ਤਰਾਂ ਮਾਹਿਰ ਤੇ ਸਮਰੱਥ ਹੋ ਸਕਦੇ ਹਨ।

ਜੇਕਰ ਅਜਿਹੀਆਂ ਟੋਟਕੇ ਵਾਲੀਆਂ ਭਬੂਤੀਆਂ ਰੋਗਾਂ ਨੂੰ ਠੀਕ ਕਰ ਸਕਦੀਆਂ ਹੁੰਦੀਆਂ ਤਾਂ ਸਿਹਤ ਵਿਭਾਗ ਦੀ ਜ਼ਰੂਰਤ ਹੀ ਮਹਿਸੂਸ ਨਾ ਹੁੰਦੀ।

ਇਕ ਗੱਲ ਅਤਿ ਹੀ ਜ਼ਰੂਰੀ ਹੈ ਤੇ ਵਿਚਾਰਨ ਯੋਗ ਹੈ ਕਿ ਸਿਹਤ ਵਿਭਾਗ ਦੀ ਪੈਸੇ ਦੀ ਥੁੜ ਕਾਰਣ ਜਾਂ ਭ੍ਰਿਸ਼ਟਾਚਾਰ ਗ੍ਰਸਤ ਹੋਣ ਕਾਰਣ, ਇਸ ਦੀ ਕਾਰਗੁਜ਼ਾਰੀ ਜ਼ਰੂਰ ਘਟੀਆ ਬਣ ਗਈ ਹੈ। ਲੋੜ ਮੁਤਾਬਿਕ ਸਹੀ ਤੇ ਸਸਤਾ ਇਲਾਜ ਨਾ ਹੋਣ ਦੀ ਘਾਟ ਕਾਰਣ ਹੀ ਅਜਿਹੇ ਸਾਧਾਂ ਦੇ ਡੇਰਿਆਂ ਵਲ ਰੋਗੀ ਇਨਸਾਨਾਂ ਨੇ ਵਹੀਰਾਂ ਘੱਤ ਲਈਆਂ ਹਨ। ਸ਼ਾਇਦ ਬਹੁਤ ਹੀ ਸਸਤੇ ਜਾਂ ਬਿਲਕੁਲ ਮੁਫਤ ਇਲਾਜ ਕਰਵਾਉਣ ਦੇ ਲਾਲਚ ਵਸ ਜਾਂ ਡਾਕਟਰੀ ਇਲਾਜ ਦੇ ਅਤਿ ਹੀ ਮਹਿੰਗਾ ਹੋਣ ਕਾਰਣ। ਇਸ ਦਾ ਸਮਾਧਾਨ ਕਨੂੰਨ ਦੀ ਅਤੇ ਸਿਹਤ ਵਿਭਾਗ ਦੀ ਚੇਤਨਤਾ ਨਾਲ ਹੀ ਹੋ ਸਕਦਾ ਹੈ।

## ਅਗਾਂਹਵਧੂ

ਔਰਤਾਂ ਦੇ ਜਿਆਦਾ ਅੰਧ-ਵਿਸ਼ਵਾਸ਼ੀ ਹੋਣ ਅਤੇ ਉਨ੍ਹਾਂ ਦੀ ਰੂੜੀਵਾਦੀ ਸੋਚ ਦੇ ਵਿਸ਼ੇ 'ਤੇ ਅਜੇ ਕੱਲ੍ਹ ਹੀ ਬੀ.ਐਸ.ਸੀ. ਦੇ ਵਿਦਿਆਰਥੀਆਂ ਵੱਲੋਂ ਕੈਂਪਸ ਵਿੱਚ ਸੈਮੀਨਾਰ ਦਾ ਆਯੋਜਨ ਕੀਤਾ ਗਿਆ ਸੀ। ਸੈਮੀਨਾਰ ਵਿੱਚ ਕੁਝ ਨਾਮਵਰ ਬੁੱਧੀਜੀਵੀਆਂ ਨੂੰ ਵਿਸ਼ੇਸ਼ ਤੌਰ ਤੇ ਸੱਦਿਆ ਗਿਆ ਸੀ। ਸੈਮੀਨਾਰ ਵਿੱਚ ਪੁੱਜੀਆਂ ਸਖਸ਼ੀਅਤਾਂ ਨੇ ਨਾ ਸਿਰਫ ਇਸ ਵਿਸ਼ੇ ਤੇ ਖੁੱਲ੍ਹ ਕੇ ਵਿਚਾਰ ਪੇਸ਼ ਕੀਤੇ ਬਲਕਿ ਅਗਾਂਹਵਧੂ ਸੋਚ ਰਾਹੀਂ ਉੱਚ ਦਰਜੇ ਤੇ ਪਹੁੰਚੀਆਂ ਕਈ ਔਰਤਾਂ ਦੇ ਜੀਵਨ ਬਾਰੇ ਵੀ ਵਿਸਥਾਰਪੂਰਵਕ ਦੱਸਿਆ ਗਿਆ ਅਤੇ ਵਿਦਿਆਰਥਣਾਂ ਨੇ ਸੈਮੀਨਾਰ ਵਿੱਚ ਰੂੜੀਵਾਦੀ ਸੋਚ ਛੱਡ ਕੇ ਅਗਾਂਹਵਧੂ ਅਤੇ ਉੱਚੀ ਸੋਚ ਅਪਣਾਉਣ ਦਾ ਪ੍ਰਣ ਵੀ ਕੀਤਾ।

ਪਰ......ਅੱਜ ਪਹਿਲੇ ਪੀਰੀਅਡ ਵਿੱਚ ਹੀ ਬਹੁਤੀਆਂ ਕੁੜੀਆਂ ਦੇ ਮੱਥੇ ਤੇ ਲੱਗੇ ਟਿੱਕੇ ਉਨ੍ਹਾਂ ਦੇ ਵਰਤ ਰੱਖਣ ਦੀ ਗਵਾਹੀ ਤਾਂ ਭਰ ਹੀ ਰਹੇ ਸਨ, ਨਾਲ ਹੀ ਕਲਾਸ ਵਿੱਚ ਬਾਇਓ ਦੇ ਪ੍ਰੋਫੈਸਰ ਦਾ ਮੂੰਹ ਵੀ ਚਿੜ੍ਹਾ ਰਹੇ ਸਨ।

***ਚਰਨਜੀਤ ਸਿੰਘ, ਮੁਕਤਸਰ***



# ਵਿਗਿਆਨ ਦਾ ਮਹਾਨ ਸ਼ਹੀਦ - ਬਰੂਨੋ

*ਪੇਸ਼ਕਸ਼ - ਰਾਮ ਸਿੰਘ ਨਿਰਮਾਣ*

ਇਸਾਈਆਂ ਅਤੇ ਯਹੂਦੀਆਂ ਦੇ ਸਾਂਝੇ ਧਰਮ ਗ੍ਰੰਥ 'ਬਾਈਬਲ' ਦੀ ਇਸ ਧਾਰਨਾ, ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸੂਰਜ ਧਰਤੀ ਦੁਆਲੇ ਘੁੰਮਦਾ ਹੈ, ਨੂੰ ਆਪਣੀ ਖੋਜ ਰਾਹੀਂ ਨਿਕੋਲਸ ਕਾਪਰਨਿਕਸ (1473-1543) ਨੇ ਰੱਦ ਕਰਕੇ ਨਵਾਂ ਵਿਚਾਰ ਦਿੱਤਾ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਨਹੀਂ ਨਾ ਹੀ ਸੂਰਜ ਧਰਤੀ ਦੁਆਲੇ ਘੁੰਮਦਾ ਹੈ, ਸਗੋਂ ਧਰਤੀ ਸੂਰਜ ਦੁਆਲੇ ਚੱਕਰ ਲਾਉਂਦੀ ਹੈ। ਕਾਪਰਨਿਕਸ ਨੇ ਆਪਣੇ ਇਸ ਵਿਚਾਰ ਨੂੰ ਲਿਖਤੀ (ਕਿਤਾਬੀ) ਰੂਪ ਤਾਂ ਦੇ ਦਿੱਤਾ ਪਰ ਵੱਡੀ ਪੱਧਰ ਤੇ ਪ੍ਰਚਾਰ ਨਾ ਸਕਿਆ। ਕੁਝ ਸਾਲਾਂ ਬਾਅਦ ਉਸਦਾ ਦਿਹਾਂਤ ਹੋ ਗਿਆ।

ਕਾਪਰਨਿਕਸ ਦੇ ਉਕਤ ਤਹਿਲਕਾ ਮਚਾ ਦੇਣ ਵਾਲੇ ਸਿਧਾਂਤ ਨੂੰ ਵੱਡੀ ਪੱਧਰ ਤੇ ਪ੍ਰਚਾਰਨ ਅਤੇ ਉਸ ਸਿਧਾਂਤ ਵਿੱਚ ਖੋਜ ਦੇ ਆਧਾਰ ਤੇ ਹੋਰ ਵਾਧਾ ਕਰਨ ਵਾਲਾ ਵਿਗਿਆਨਕ ਸੀ ਜਰਦਾਨੋ ਬਰੂਨੋ। ਜੀ.ਬਰੂਨੋ ਦਾ ਜਨਮ 1548 ਈ. ਵਿੱਚ ਇਟਲੀ ਦੇ ਸ਼ਹਿਰ ਨੋਲਾ ਵਿਖੇ ਹੋਇਆ। ਉਹ ਬਚਪਨ ਵਿੱਚ ਹੀ ਯਤੀਮ ਹੋ ਗਿਆ ਸੀ ਇਸ ਕਰਕੇ ਉਸ ਦਾ ਪਾਲਣ ਪੋਸ਼ਣ ਇਸਾਈ ਮੱਠ ਵਿੱਚ ਹੋਇਆ। ਉਸ ਨੂੰ ਪੜ੍ਹਨ ਲਈ ਪਾਦਰੀਆਂ ਦੀ ਇੱਕ ਸੰਸਥਾ ਦਾ ਮੈਂਬਰ ਬਣਾ ਲਿਆ ਗਿਆ ਜਿਸ ਵਿੱਚ ਸਾਰੀ ਪੜ੍ਹਾਈ ਇਸਾਈ ਧਰਮ ਬਾਰੇ ਹੀ ਕਰਾਈ ਜਾਂਦੀ ਸੀ। ਜੀ.ਬਰੂਨੋ ਨੂੰ ਤੇਜ਼ ਬੁੱਧੀ ਕਰਕੇ ਪਹਿਲਾਂ ਮੱਠ ਦਾ ਮੈਂਬਰ ਤੇ ਫੇਰ ਪਾਦਰੀ ਬਣਾ ਦਿੱਤਾ।

ਬਚਪਨ ਤੋਂ ਹੀ ਧਰਮ ਦੇ ਕੁਝ ਸਿਧਾਂਤਾਂ ਤੋਂ ਜਰਦਾਨੋ ਦਾ ਵਿਸ਼ਵਾਸ਼ ਖਤਮ ਹੋ ਚੁੱਕਾ ਸੀ। ਇੱਕ ਦਿਨ ਮੱਠ ਦੀ ਲਾਇਬ੍ਰੇਰੀ ਵਿੱਚੋਂ ਉਸਦੇ ਹੱਥ ਨਿਕੋਲਸ ਕਾਪਰਨਿਕਸ ਦੀ ਕਿਤਾਬ 'ਅਕਾਸ਼ ਵਿੱਚ ਘੁੰਮਣ ਵਾਲੇ ਗੋਲਿਆਂ ਬਾਰੇ ਨਿਕੋਲਸ ਕਾਪਰਨਿਕਸ ਦੀ ਪੁਸਤਕ' ਲੱਗ ਗਈ। ਬਰੂਨੋ ਨੇ ਚੋਰੀ-ਚੋਰੀ ਇਹ ਪੁਸਤਕ ਕਦੇ ਲਾਇਬ੍ਰੇਰੀ ਦੇ ਕਿਸੇ ਕੋਨੇ ਵਿੱਚ ਬੈਠ ਕੇ, ਕਦੇ ਆਪਣੇ ਨਿੱਜੀ ਕਮਰੇ ਨੂੰ ਤਾਲਾ ਮਾਰ ਕੇ ਅੰਦਰ ਬੈਠ ਕੇ ਪੜ੍ਹੀ, ਪੜ੍ਹਨ ਉਪਰੰਤ ਉਸ ਤੋਂ ਚੁੱਪ ਨਾ ਰਿਹਾ ਗਿਆ। ਉਹ ਇੱਕ ਹੋਰ ਮੱਠ ਦੇ ਸਾਧੂ ਕੋਲ ਇਸ ਕਿਤਾਬ ਅਤੇ ਇਸਦੇ ਲੇਖਕ ਦੀ ਬਹੁਤ ਪ੍ਰਸ਼ੰਸਾ ਕਰ ਬੈਠਾ ਤੇ ਗੱਲ ਡੁਮੀਨੀਕਨ ਸੰਸਥਾ ਦੇ ਮੁਖੀਆਂ ਕੋਲ ਪਹੁੰਚ ਗਈ।

ਬਰੂਨੋ ਨੂੰ ਪੂਰਾ ਵਿਸ਼ਵਾਸ਼ ਤੇ ਖਦਸ਼ਾ ਸੀ ਕਿ ਉਸਨੂੰ ਹੁਣ ਸਖਤ ਸਜਾ ਮਿਲੇਗੀ। ਉਹ ਪਾਦਰੀ ਦਾ ਰੁਤਬਾ ਤਿਆਗ ਕੇ ਦੇਸ ਵਿੱਚੋਂ ਨਿਕਲ ਗਿਆ। ਉਸਨੇ ਕਾਪਰਨਿਕਸ ਦੇ ਉਕਤ ਸਿਧਾਂਤ ਵਿੱਚ ਆਪਣੀ ਖੋਜ ਮੁਤਾਬਕ ਹੋਰ ਵਿਸਥਾਰ ਕੀਤਾ ਕਿ ਧਰਤੀ ਹੀ ਆਪਣੀ ਧੁਰੀ ਦੁਆਲੇ ਨਹੀਂ ਘੁੰਮਦੀ ਸਗੋਂ ਸੂਰਜ ਵੀ ਆਪਣੀ ਧੁਰੀ ਦੁਆਲੇ ਘੁੰਮਦਾ ਹੈ ਤੇ ਧਰਤੀ ਤੋਂ ਬਿਨ੍ਹਾਂ ਹੋਰ ਵੀ ਬਹੁਤ ਸਾਰੇ ਗ੍ਰਹਿ ਸੂਰਜ ਦੁਆਲੇ ਚੱਕਰ ਕੱਟਦੇ ਹਨ। ਕਾਪਰਨਿਕਸ ਨੇ ਦੂਰ ਦੇ ਤਾਰਿਆਂ ਬਾਰੇ ਘੱਟ ਧਿਆਨ ਦਿੱਤਾ ਸੀ, ਪਰ ਬਰੂਨੋ ਨੇ ਨਿਸ਼ਚੇ ਨਾਲ ਆਪਣੇ ਪ੍ਰਚਾਰ ਵਿੱਚ ਸ਼ਾਮਲ ਕੀਤਾ ਕਿ ਹੋਰ ਤਾਰੇ ਸਾਡੇ ਸੂਰਜ ਨਾਲੋਂ ਵੀ ਵੱਡੇ ਹਨ ਤੇ ਹਰ ਤਾਰੇ ਦੇ ਦੁਆਲੇ ਗ੍ਰਹਿ ਘੁੰਮਦੇ ਹਨ, ਅਸੀਂ ਉਹਨਾਂ ਨੂੰ ਵੇਖ ਨਹੀਂ ਸਕਦੇ, ਹਰ ਤਾਰਾ ਸਾਡੇ ਸੂਰਜ ਵਾਂਗ ਆਪਣੇ ਬ੍ਰਹਿਮੰਡ ਦਾ ਕੇਂਦਰ ਹੈ। ਸਾਰੇ ਸੂਰਜ ਪਰਿਵਾਰ ਜੋ ਪੁਲਾੜ ਵਿੱਚ ਹਨ, ਇਨ੍ਹਾਂ ਦਾ ਆਪਣਾ ਆਰੰਭ ਤੇ ਆਪਣਾ ਅੰਤ ਹੈ, ਇਹ ਪਰਿਵਰਤਨਸ਼ੀਲ ਹਨ। ਉਸਨੇ ਬ੍ਰਹਿਮੰਡ ਦੇ ਅਸੀਮ ਹੋਣ ਦਾ ਸਿਧਾਂਤ ਵੀ ਪੇਸ਼ ਕੀਤਾ। ਇਹਨਾਂ ਵਿਚਾਰਾਂ ਦਾ ਬਰੂਨੋ ਨੇ ਜੀਵਨ ਭਰ ਖੁੱਲ੍ਹ ਕੇ ਪ੍ਰਚਾਰ ਕੀਤਾ।

ਇਹ ਵਿਚਾਰ ਇਸਾਈ ਧਰਮ ਦੇ ਖਿਲਾਫ਼ ਜਾਂਦੇ ਸਨ ਕਿਉਂਕਿ ਇਸਾਈ ਧਰਮ ਅਨੁਸਾਰ ਬ੍ਰਹਿਮੰਡ ਅਪਰਵਰਤਨਸ਼ੀਲ ਹੈ, ਉਹ ਹਮੇਸ਼ਾਂ ਉਸੇ ਰੂਪ ਵਿੱਚ ਸਥਾਪਤ ਰਹਿੰਦਾ ਹੈ ਜਿਸ ਰੂਪ ਵਿੱਚ ਰੱਬ ਨੇ ਉਸ ਦੀ ਸਿਰਜਣਾ ਕੀਤੀ ਸੀ। ਬਰੂਨੋ ਨੇ ਉਕਤ ਸਾਰੀਆਂ ਗੱਲਾਂ ਆਪਣੇ ਤੀਖਣ ਬੁੱਧੀਬਲ ਨਾਲ ਸਮਝ ਲਈਆਂ ਸਨ।(ਪਰ ਤਾਰਾ ਵਿਗਿਆਨੀਆਂ ਨੇ ਬਰੂਨੋ ਦੀ ਮੌਤ ਤੋਂ ਬਹੁਤ ਪਿੱਛੋਂ ਦੂਰਬੀਨ ਦੀ ਸਹਾਇਤਾ ਨਾਲ ਉਹ ਸਾਰੀਆਂ ਚੀਜ਼ਾਂ ਵੇਖੀਆਂ ਕੋਈ 200 ਸਾਲ ਬਾਅਦ, ਪਹਿਲਾਂ ਯੂਰੇਨਸ, ਫੇਰ ਨੈਪਚੂਨ, ਪਲੂਟੋ ਤੇ ਹੋਰ ਛੋਟੇ-ਛੋਟੇ ਗ੍ਰਹਿਆਂ ਦਾ ਵਿਗਿਆਨੀਆਂ ਨੂੰ ਪਤਾ ਲੱਗਿਆ।) ਇਸ ਤਰ੍ਹਾਂ ਬਰੂਨੋ ਨੇ ਤਾਰਾ ਵਿਗਿਆਨ ਵਿੱਚ ਬਹੁਤ ਵੱਡਾ ਇਨਕਲਾਬ ਲਿਆਂਦਾ।

ਪਾਦਰੀ ਬਰੂਨੋ ਨੂੰ ਆਪਣਾ (ਧਰਮ ਦਾ) ਵੱਡਾ ਦੁਸ਼ਮਣ ਸਮਝਣ ਲੱਗ ਪਏ। ਉਹਨਾਂ ਨੇ ਬਰੂਨੋ ਉੱਤੇ ਇੱਕ ਸੌ ਤੀਹ ਦੋਸ਼ ਲਾਏ। ਪਾਦਰੀਆਂ ਨੇ ਸਾਰੇ ਦੇਸ਼ਾਂ ਦੀਆਂ ਸਰਕਾਰਾਂ ਨੂੰ ਸੁਨੇਹੇ (ਹਦਾਇਤਾਂ) ਭੇਜੇ ਕਿ ਬਰੂਨੋ ਨੂੰ ਆਪਣੇ ਦੇਸ਼ਾਂ ਵਿੱਚੋਂ ਕੱਢ ਦੇਣ। ਇਸ ਤਰ੍ਹਾਂ ਬਰੂਨੋ ਇੱਕ ਤੋਂ ਦੂਸਰੇ ਦੇਸ਼ ਵਿੱਚ ਘੁੰਮਦਾ ਤੇ ਆਪਣਾ ਪ੍ਰਚਾਰ ਕਰਦਾ ਰਿਹਾ। ਹੁਣ ਬਰੂਨੋ ਆਪਣੇ ਦੇਸ਼ ਇਟਲੀ ਵਾਪਸ ਆਉਣਾ ਚਾਹੁੰਦਾ ਸੀ। ਇਟਲੀ ਦੇ ਇੱਕ ਅਮੀਰਜ਼ਾਦੇ 'ਜਿਉਵਾਨੀ ਮੋਚੈਨੀਗੋ' ਨੇ ਬਰੂਨੋ ਨੂੰ ਵਾਪਸ ਇਟਲੀ ਬੁਲਾਉਣ ਲਈ ਇੱਕ ਢਕਵੰਜ ਰਚਿਆ ਕਿ ਉਹ ਬਰੂਨੋ ਦੀ ਖੋਜ/ਲਿਖਤਾਂ ਵਿੱਚ ਬਹੁਤ ਦਿਲਚਸਪੀ ਲੈਂਦਾ ਹੈ ਤੇ ਉਸਦਾ ਚੇਲਾ ਬਣਨਾ ਚਾਹੁੰਦਾ ਹੈ। ਬਰੂਨੋ ਨੇ ਉਸ ਉੱਤੇ ਵਿਸ਼ਵਾਸ਼ ਕਰ ਲਿਆ। ਬਰੂਨੋ ਨੂੰ ਨਹੀਂ ਪਤਾ ਸੀ ਕਿ ਇਹ ਚਾਲ ਕੈਥੋਲਿਕ ਚਰਚ ਦੀ ਧਾਰਮਿਕ ਕਚਹਿਰੀ ਨੇ ਬਣਾਈ ਹੈ। ਬਰੂਨੋ ਆਪਣੇ ਸ਼ਹਿਰ ਵੀਨਸ ਵਾਪਸ ਆ ਗਿਆ। ਕੁਝ ਮਹੀਨੇ 'ਜ਼ਿਉਵਾਨੀ' ਨੇ ਬਰੂਨੋ ਤੋਂ ਪੜ੍ਹਨ ਬਾਅਦ ਇਹ ਇਲਜ਼ਾਮ ਲਾਕੇ ਕਿ ਬਰੂਨੋ ਉਸ ਨੂੰ ਚੰਗੀ ਤਰ੍ਹਾਂ ਨਹੀਂ ਪੜ੍ਹਾਉਂਦਾ, ਬਰੂਨੋ ਦੇ ਵੀਨਸ ਛੱਡਣ ਤੋਂ ਪਹਿਲਾਂ ਅਦਾਲਤ ਨੂੰ ਸੂਹ ਦੇ ਕੇ ਗ੍ਰਿਫਤਾਰ ਕਰਵਾ ਦਿੱਤਾ। 23 ਮਈ 1582 ਵਾਲੇ ਦਿਨ ਬਰੂਨੋ ਨੂੰ ਕੈਦ ਕਰ ਲਿਆ

ਗਿਆ। ਉਸ ਨੂੰ ਧਾਰਮਿਕ ਅਦਾਲਤ ਨੇ 8 ਸਾਲ ਤੱਕ ਨਰਕ ਵਰਗੀ ਕੈਦ ਵਿੱਚ ਰੱਖਿਆ ਜਿਸ ਕੋਠੜੀ ਵਿੱਚ ਉਸ ਨੂੰ ਕੈਦ ਕੀਤਾ ਉਸਦੀ ਛੱਤ ਸਿੱਕੇ ਦੀ ਸੀ, ਜੋ ਗਰਮੀ ਵਿੱਚ ਭੱਠ ਵਾਂਗ ਤਪ ਜਾਂਦੀ ਸੀ, ਠੰਢ ਵਿੱਚ ਠੰਢੀ ਯਖ਼ ਤੇ ਬਰਸਾਤਾਂ ਵਿੱਚ ਕੋਠੜੀ ਸਲ੍ਹਾਬੀ ਜਾਂਦੀ। ਮੱਛਰ ਵੱਢ ਵੱਢ ਖਾਂਦਾ, ਇਸ ਤਰ੍ਹਾਂ ਬਰੂਨੋ ਨੂੰ ਅੱਠ ਸਾਲ ਤੜਫ਼ਾ ਤੜਫ਼ਾ ਮਾਰਿਆ। ਉਨ੍ਹਾਂ (ਧਾਰਮਿਕ ਅਦਾਲਤ ਦੇ ਆਗੂਆਂ) ਦਾ ਖਿਆਲ ਸੀ ਕਿ ਮਹਾਨ ਤਾਰਾ ਵਿਗਿਆਨੀ ਤੰਗ ਹੋ ਕੇ ਆਪਣੇ ਵਿਚਾਰ ਤਿਆਗ ਦੇਵੇਗਾ। ਇਸ ਵਿੱਚ ਉਨ੍ਹਾਂ ਦੀ ਵੱਡੀ ਜਿੱਤ ਹੋਵੇਗੀ। ਸਾਰਾ ਯੂਰਪ ਇਸ ਵਿਗਿਆਨੀ ਨੂੰ ਜਾਣਦਾ ਸੀ, ਜੇਕਰ ਬਰੂਨੋ ਪਾਦਰੀਆਂ ਦੀ ਗੱਲ ਮੰਨ ਲੈਂਦਾ ਤਾਂ ਉਹ ਲੋਕਾਂ ਨੂੰ ਫਿਰ ਮਨਘੜਤ ਸਿਧਾਂਤਾਂ ਨੂੰ ਮੰਨਣ ਲਾ ਦਿੰਦੇ।

ਫੇਰ ਜ਼ਾਲਮਾਂ ਨੇ ਉਸ ਨੂੰ ਮੌਤ ਦੀ ਸਜ਼ਾ ਸੁਣਾ ਦਿੱਤੀ। ਧਾਰਮਿਕ ਅਦਾਲਤ ਇਨਕਵੀਜ਼ੀਸ਼ਨ ਨੇ ਆਪਣੇ ਜ਼ਾਲਮਾਨਾ ਦੰਭ ਭਰੇ ਸ਼ਬਦਾਂ ਵਿੱਚ ਸਜ਼ਾ ਦਾ ਫੈਸਲਾ ਸੁਣਾਇਆ ''ਪਵਿੱਤਰ ਧਰਮ ਇਸ ਅਪਰਾਧੀ ਨੂੰ ਬਿਨਾਂ ਖ਼ੂਨ ਵਹਾਏ ਸਜ਼ਾ-ਏ-ਮੌਤ ਦਿੰਦਾ ਹੈ।'' ਇਸ ਬਹੁਤ ਭਿਆਨਕ ਮੌਤ ਦੀ ਸਜ਼ਾ ਸੀ ਜਿਸ ਵਿੱਚ ਜਿਉਂਦੇ ਮਨੁੱਖ ਨੂੰ ਅੱਗ ਵਿੱਚ ਜਲਾ ਦਿੱਤਾ ਜਾਂਦਾ ਸੀ। ਬਰੂਨੋ ਨੇ ਇਨਕਵੀਜ਼ੀਸ਼ਨ ਨੂੰ ਬਹੁਤ ਧੀਰਜ ਨਾਲ ਆਖਿਆ ''ਕ੍ਰਿਪਾਲੂ ਰੱਬ ਦਾ ਨਾਂ ਲੈਣ ਵਾਲਿਓ, ਤੁਹਾਡੇ ਹੱਥ ਕਿਉਂ ਕੰਬ ਰਹੇ ਹਨ ? ਅਪਰਾਧੀ ਤਾਂ ਮੈਂ ਹਾਂ ਤੁਸੀਂ ਤਾਂ ਦੰਡ ਦੇਣ ਵਾਲੇ ਹੋ, ਫੇਰ ਡਰ ਕਾਹਦਾ ?''

17 ਫਰਵਰੀ 1600 ਵਾਲੇ ਦਿਨ ਬਰੂਨੋ ਨੂੰ ਰੋਮ ਸ਼ਹਿਰ ਵਿੱਚ ਜਿਉਂਦਿਆਂ ਅਗਨ ਭੇਂਟ ਕਰ ਦਿੱਤਾ ਗਿਆ। ਬਰੂਨੋ ਨੂੰ ਮੌਤ ਦੀ ਸਜ਼ਾ ਦੇਣ ਲਈ ਬੜੀ ਧੂਮ ਧਾਮ ਨਾਲ ਲਿਜਾਇਆ ਗਿਆ। ਉਸਦੇ ਅੱਗੇ ਅੱਗੇ ਖ਼ੂਨੀ ਰੰਗ ਦਾ ਝੰਡਾ ਸੀ। ਗਿਰਜਾ ਘਰਾਂ ਦੀਆਂ ਘੰਟੀਆਂ ਵੱਜ ਰਹੀਆਂ ਸਨ। ਸੈਂਕੜੇ ਪਾਦਰੀ ਮਰਸੀਆ ਗਾਉਂਦੇ ਚੋਗੇ ਪਹਿਨੀ ਜਾ ਰਹੇ ਸਨ। ਅਪਰਾਧੀ ਨੂੰ ਪੀਲੇ ਰੰਗ ਦੇ ਕੱਪੜੇ ਪਹਿਨਾਏ ਗਏ ਸਨ। ਉਸ ਦੀ ਪੀਲੀ ਪੋਸ਼ਾਕ ਤੇ ਕਾਲੇ ਡਰਾਉਣੇ ਧੱਬੇ ਸਨ। ਬਰੂਨੋ ਦੇ ਸਿਰ ਉੱਪਰ ਇੱਕ ਉੱਚੀ ਟੋਪੀ ਪਵਾਈ ਹੋਈ ਸੀ, ਟੋਪੀ ਉੱਤੇ ਇੱਕ ਅੱਗ ਵਿੱਚ ਸੜ ਰਹੇ ਆਦਮੀ ਦੀ ਤਸਵੀਰ ਸੀ। ਉਸ ਦੀਆਂ ਲੱਤਾਂ ਬਾਹਾਂ ਭਾਰੇ ਲੋਹੇ ਦੇ ਸੰਗਲਾਂ ਨਾਲ ਬੰਨ੍ਹੀਆਂ ਹੋਈਆਂ ਸਨ। ਜ਼ਾਲਮਾਂ ਨੇ ਇਸ ਮਹਾਨ ਵਿਗਿਆਨੀ ਦੀ ਜੀਭ ਕੱਟ ਦਿੱਤੀ ਸੀ ਕਿਉਂਕਿ ਉਹਨਾਂ ਨੂੰ ਡਰ ਸੀ ਕਿ ਬਰੂਨੋ ਅੰਤ ਸਮੇਂ ਜਨਤਾ ਦੇ ਸਾਹਮਣੇ ਨਿਡਰਤਾ ਨਾਲ ਇੱਕ ਫੇਰ ਸੱਚ ਬਿਆਨ ਨਾ ਕਰ ਦੇਵੇ। ਬਰੂਨੋ ਦੇ ਪਿੱਛੇ ਪਿੱਛੇ ਪਾਦਰੀ, ਰਈਸ ਅਤੇ ਸਰਕਾਰੀ ਅਧਿਕਾਰੀ ਚੱਲ ਰਹੇ ਸਨ। ਸਾਰਿਆਂ ਨੇ ਕੀਮਤੀ ਸ਼ਾਨਦਾਰ ਪੋਸ਼ਾਕਾਂ ਪਹਿਨੀਆਂ ਹੋਈਆਂ ਸਨ। ਉਸ ਮੈਦਾਨ ਵਿੱਚ ਜਿਥੇ ਜੀ. ਬਰੂਨੋ ਨੂੰ ਅਗਨ ਭੇਂਟ ਕਰਨਾ ਸੀ, ਸੈਂਕੜੇ ਲੋਕ ਇਕੱਠੇ ਹੋਏ ਸਨ। ਰੋਮ ਸ਼ਹਿਰ ਦੀਆਂ ਗਲੀਆਂ ਮੁਹੱਲਿਆਂ ਅਤੇ ਸੜਕਾਂ ਤੇ ਤਮਾਸ਼ਾ ਵੇਖਣ ਵਾਲਿਆਂ ਦੀ ਭੀੜ ਦਾ ਕੋਈ ਅੰਤ ਨਹੀਂ ਸੀ। ਪਰ ਲੋਕਾਂ ਵਿੱਚ ਕੁਝ ਅਜਿਹੇ ਹੀ ਮੌਜੂਦ ਸਨ ਜਿਨ੍ਹਾਂ ਦਾ ਬਹਾਦਰ ਵਿਗਿਆਨੀ ਨਾਲ ਹੁੰਦਾ ਹੁੰਦਾ ਅਤਿੱਆਚਾਰ ਵੇਖ ਕੇ ਦਿਲ ਭਰ ਆਇਆ ਤੇ ਅੱਥਰੂ ਨਾ ਰੋਕ ਸਕੇ।

ਮੌਤ ਤੋਂ ਕੁਝ ਚਿਰ ਪਹਿਲਾਂ ਜਰਦਾਨੋ ਬਰੂਨੋ ਨੂੰ ਫੇਰ ਪੁੱਛਿਆ ਕਿ ਜੇਕਰ ਉਹ ਆਪਣੇ ਵਿਚਾਰ ਤਿਆਗ ਦੇਵੇ ਤਾਂ ਉਹ ਦੀ ਜਾਨ ਬਖਸ਼ੀ ਜਾ ਸਕਦੀ ਹੈ ਪਰ ਮਹਾਨ ਵਿਗਿਆਨੀ ਨੇ ਉਨ੍ਹਾਂ ਦੀ ਇਹ ਪੇਸ਼ਕਸ਼ ਠੁਕਰਾ ਦਿੱਤੀ ਅਤੇ ਬਹਾਦਰਾਂ ਵਾਂਗ ਮੌਤ ਰਾਣੀ ਨੂੰ ਪਰਨਾਉਣ ਲਈ ਅੱਗੇ ਵਧਿਆ। ਬੀਰ ਵਿਗਿਆਨੀ ਨੇ ਬਲਦੀਆਂ ਲਾਟਾਂ ਵਿੱਚ ਸਮਾਉਂਦਿਆਂ ਆਹ ਤੱਕ ਨਾ ਭਰੀ। ਉਹ ਵਿਗਿਆਨਕ ਸੱਚ ਲਈ ਵਿਗਿਆਨ ਦਾ ਸ਼ਹੀਦ ਹੋ ਨਿਬੜਿਆ।

ਮਹਾਨ ਵਿਗਿਆਨੀ ਦੀ ਮੌਤ ਵੀ ਵਿਗਿਆਨ ਦੇ ਵਿਕਾਸ ਨੂੰ ਰੋਕ ਨਾ ਸਕੀ ਇਹ ਅੱਜ ਤੱਕ ਨਿਰੰਤਰ ਹੋ ਰਿਹਾ ਹੈ। ਰੋਮ ਦੇ ਜਿਸ ਮੈਦਾਨ ਵਿੱਚ ਵਿਗਿਆਨਕ ਨੂੰ ਸ਼ਹੀਦ ਕੀਤਾ ਗਿਆ ਸੀ, ਉਥੇ ਜਰਦਾਨੋ ਬਰੂਨੋ ਦੀ ਸ਼ਹੀਦੀ ਯਾਦਗਾਰ 1889 ਵਿੱਚ ਲੋਕਾਂ ਨੇ ਬਣਾਈ।

## ਲੰਕਾ ਸਾੜਨੀ

ਲੰਕਾ ਸਾੜਨ ਤੋਂ ਬਾਅਦ ਹਨੂੰਮਾਨ ਵਾਪਸ ਆਇਆ। ਰਾਮ-ਲਛਮਣ, ਸੁਗਰੀਵ, ਅੰਗਦ ਸਾਰੇ ਬੜੇ ਖੁਸ਼ ਸਨ। ਲੰਕਾ ਸਾੜਨ ਦੀ ਖੁਸ਼ੀ ਵਿਚ ਰਾਮ ਨੇ ਇਕ ਵੱਡੀ ਪਾਰਟੀ ਦਾ ਪ੍ਰਬੰਧ ਕੀਤਾ। ਪਾਰਟੀ ਖੂਬ ਚੱਲ ਰਹੀ ਸੀ ਕਿ ਇੱਕ ਆਦਮੀ ਇੱਕ ਚਿੱਠੀ ਲੈ ਕੇ ਆਇਆ। ਚਿੱਠੀ ਰਾਮ ਨੂੰ ਦਿੱਤੀ ਗਈ। ਚਿੱਠੀ 'ਤੇ ਲਿਖਿਆ ਸੀ - 'ਪਰਸਨਲ'। ਰਾਮ ਨੇ ਚਿੱਠੀ ਖੋਲ੍ਹੀ ਤਾਂ ਚਿੱਠੀ ਹਨੂੰਮਾਨ ਜੀ ਨੂੰ ਸੰਬੋਧਨ ਕਰਕੇ ਲਿਖੀ ਗਈ ਸੀ। ਰਾਮ ਨੇ ਉਤਸੁਕ ਹੁੰਦਿਆਂ ਪੜ੍ਹੀ। ਚਿੱਠੀ ਵਿੱਚ ਲਿਖਿਆ ਸੀ :

ਪਿਆਰੇ ਹਨੂੰਮਾਨ,

ਤੂੰ ਮੇਰੀ ਲੰਕਾ ਨੂੰ ਅੱਗ ਲਾਈ, ਇਹਦੇ ਬਦਲੇ ਤੇਰਾ ਬਹੁਤ-ਬਹੁਤ ਸ਼ੁਕਰੀਆ। ਤੂੰ ਲੰਕਾ ਨੂੰ ਅੱਗ ਲਾਉਣ ਵਾਲਾ ਏ, ਇਹਦੀ ਖ਼ਬਰ ਅੱਗ ਲਾਉਣ ਤੋਂ ਪਹਿਲਾਂ ਹੀ ਤੂੰ ਮੈਨੂੰ ਦੇ ਦਿੱਤੀ ਸੀ - ਇਹ ਬਹੁਤ ਚੰਗਾ ਕੀਤਾ। ਤੇਰਾ ਸੁਨੇਹਾ ਮਿਲਦਿਆਂ ਹੀ ਮੈਂ ਪੰਜਾਹ ਲੱਖ ਰੁਪਏ ਦਾ ਅੱਗ ਦਾ ਬੀਮਾ ਕਰਵਾ ਦਿੱਤਾ ਸੀ। ਤੇਰੇ ਵੱਲੋਂ ਲਾਈ ਗਈ ਅੱਗ ਤੋਂ ਮੈਨੂੰ ਪੰਝੀ ਤੀਹ ਲੱਖ ਤੋਂ ਜ਼ਿਆਦਾ ਨੁਕਸਾਨ ਨਹੀਂ ਹੋਇਆ, ਪਰ ਬੀਮਾ ਕੰਪਨੀ ਨੇ ਪੂਰੇ 50 ਲੱਖ ਦਾ ਕਲੇਮ ਪਾਸ ਕਰ ਦਿੱਤਾ ਤੇ ਪੈਸੇ ਵੀ ਤੁਰੰਤ ਹੀ ਦੇ ਦਿੱਤੇ ਹਨ। ਆਪਣੀ ਸੇਵਾ ਦੀ ਕਦਰਦਾਨੀ ਦੇ ਰੂਪ ਵਿਚ ਚਿੱਠੀ ਲੈ ਕੇ ਆਉਣ ਵਾਲੇ ਆਦਮੀ ਦੇ ਹੱਥ ਭੇਜੇ ਗਏ ਦੋ ਲੱਖ ਰੁਪਏ ਲੈ ਲੈਣਾ। ਇਹ ਗੱਲ ਆਪਣੇ ਤੱਕ ਹੀ ਰੱਖਣਾ। ਰਾਮ ਨੂੰ ਨਾ ਦੱਸਣਾ। ਲੰਕਾ ਸਾੜ ਕੇ ਤੁਸਾਂ ਇੱਕ ਪੱਥਰ ਨਾਲ ਦੋ ਸ਼ਿਕਾਰ ਫੁੰਡ ਲਏ ਨੇ। ਮੈਨੂੰ ਤੇ ਰਾਮ ਦੋਹਾਂ ਨੂੰ ਖੁਸ਼ ਕਰ ਦਿੱਤਾ। ਤੁਸੀਂ ਤਾਂ ਬੜੇ ਕੰਮ ਦੇ ਆਦਮੀ ਹੋ। ਮਿੱਤਰ ਪਿਆਰੇ, ਭਵਿੱਖ ਵਿਚ ਵੀ ਏਸੇ ਤਰ੍ਹਾਂ ਸਹਿਯੋਗ ਦਿੰਦੇ ਰਹਿਣਾ - ਖੁਸ਼ ਰਹੋ।

*ਅਨੁਵਾਦ : ਡਾ. ਪਰਮਜੀਤ ਢੀਂਗਰਾ*



*ਕੇਸ ਰਿਪੋਰਟ*

# ਆਖਰ ਅੱਗ ਲੱਗਣੋਂ ਬੰਦ ਹੋ ਗਈ

*ਸਤਨਾਮ ਸਿੰਘ ਜੱਜ*

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਚੌਂਕ ਮਹਿਤਾ ਵੱਲੋਂ ਪਿੰਡ ਬੱਲ ਸਰਾਂ ਦੇ ਜਥੇਦਾਰ ਚਰਨ ਸਿੰਘ ਦੇ ਘਰ ਵਿੱਚ ਅਚਾਨਕ ਅੱਗ ਲੱਗਣ ਕਾਰਨ ਕੀਮਤੀ ਕੱਪੜੇ, ਬਿਸਤਰੇ ਅਤੇ ਹੋਰ ਸਮਾਨ ਸੜ੍ਹਨ, ਹਜ਼ਾਰਾਂ ਹੀ ਰੁਪਏ ਗਾਇਬ ਹੋਣ ਅਤੇ ਭਾਨ ਡਿਗਣ ਦੇ ਰਹੱਸ ਨੂੰ ਸੁਲਝਾਇਆ ਗਿਆ। ਪਰਿਵਾਰਕ ਮੈਂਬਰ ਦੀ ਲਿਖਤੀ ਬੇਨਤੀ ਤੇ ਤਰਕਸ਼ੀਲ ਸੋਸਾਇਟੀ ਪੰਜਾਬ ਦੀ ਇਕਾਈ ਚੌਂਕ ਮਹਿਤਾ ਦੇ ਪ੍ਰਧਾਨ ਸਤਨਾਮ ਸਿੰਘ ਜੱਜ ਨਵਾਂ ਤਨੇਲ ਨਾਲ ਇੱਕ ਵਿਸ਼ੇਸ਼ ਟੀਮ ਵਿੱਚ ਕੁਲਵਿੰਦਰ ਕੌਰ, ਡਾ. ਕੁਲਦੀਪ ਸਿੰਘ, ਕੁਲਬੀਰ ਸਿੰਘ ਕਾਲਾ ਅਤੇ ਉਨ੍ਹਾਂ ਦੀ ਪਤਨੀ ਸਰਬਜੀਤ ਕੌਰ ਚੌਗਾਵਾਂ, ਜਗਤਾਰ ਸਿੰਘ ਤਾਰਪੁਰ, ਜਸਪਾਲ ਸਿੰਘ ਨਵਾਂ ਤਨੇਲ ਆਦਿ ਸਹਾਇਕ ਮੈਂਬਰਾਂ ਦੇ ਨਾਲ ਟੀਮ ਸ਼ਿਕਾਇਤ ਮਿਲਦੇ ਹੀ ਸ਼ਾਮ ਨੂੰ ਜਥੇਦਾਰ ਚਰਨ ਸਿੰਘ ਬੱਲ ਸਰਾਂ ਦੇ ਘਰ ਪਹੁੰਚ ਗਈ। ਘਰ ਵਿੱਚ ਡਰ ਅਤੇ ਸਹਿਮ ਦਾ ਮਾਹੌਲ ਬਣਿਆ ਹੋਇਆ ਸੀ। ਬਿਸਤਰਿਆਂ ਦੇ ਸੜ੍ਹਨ ਦੀ ਬੋ ਅਜੇ ਵੀ ਆ ਰਹੀ ਸੀ। ਸੋਸਾਇਟੀ ਟੀਮ ਦੇ ਪਹੁੰਚਣ ਤੇ ਸਤਨਾਮ ਸਿੰਘ ਜੱਜ ਨੇ ਆਏ ਹੋਏ ਲੋਕਾਂ ਨੂੰ ਅਤੇ ਰਿਸ਼ਤੇਦਾਰਾਂ ਨੂੰ ਭਰੋਸਾ ਦਿਵਾਇਆ ਅਤੇ ਆਪੋ ਆਪਣੇ ਘਰ ਜਾਣ ਦੀ ਬੇਨਤੀ ਕੀਤੀ ਤਾਂ ਜੋ ਟੀਮ ਆਪਣੀ ਕਾਰਵਾਈ ਨਿਰਵਿਘਨ ਨੇਪਰੇ ਚਾੜ੍ਹ ਸਕੇ।

ਪਰਿਵਾਰਕ ਮੈਂਬਰਾਂ ਤੋਂ ਪੁੱਛਗਿੱਛ ਕਰਨ ਤੇ ਪਤਾ ਲੱਗਿਆ ਕਿ ਕੁਝ ਦਿਨ ਪਹਿਲਾਂ ਵਾਪਰੀ ਅੱਗ ਲੱਗਣ ਦੀ ਪਹਿਲੀ ਘਟਨਾ ਤੇ ਪਰਿਵਾਰ ਤੁਰੰਤ ਸਹਿਮ ਗਿਆ। ਇਹ ਘਟਨਾ ਦੀ ਚਰਚਾ ਪਿੰਡ ਵਿੱਚ ਅਤੇ ਰਿਸ਼ਤੇਦਾਰਾਂ ਤੱਕ ਪਹੁੰਚਣ ਤੇ ਚਰਨ ਸਿੰਘ ਦੀ ਵੱਡੀ ਨੂੰਹ ਦਾ ਪਿਤਾ ਖਾਨਪੁਰ ਦੇ ਅਖੌਤੀ ਸਾਧ ਬਾਬਾ ਰਾਜੂ ਨੂੰ ਇਸ ਘਰ ਵਿੱਚ ਲੈ ਆਇਆ। ਉਸਦਾ ਪਹਿਲਾਂ ਵੀ ਬਾਬੇ ਕੋਲ ਆਉਣਾ ਜਾਣਾ ਸੀ ਤੇ ਉਹ ਬਾਬੇ ਦਾ ਖਾਸ ਚੇਲਾ ਵੀ ਸੀ। ਰਾਜੂ ਬਾਬੇ ਨੇ ਪਰਿਵਾਰ ਦੇ ਇੱਕ ਮੈਂਬਰ ਨੂੰ ਖੇਡਣ ਬਿਠਾ ਦਿੱਤਾ ਅਤੇ ਚਰਨ ਸਿੰਘ ਦੇ ਸ਼ਰੀਕੇ ਵਿੱਚੋਂ ਇੱਕ ਔਰਤ ਵੱਲ ਇਸ਼ਾਰਾ ਕਰ ਦਿੱਤਾ ਕਿ ਉਸ ਨੇ ਕਿਸੇ ਬਾਬੇ ਤੋਂ ਤਵੀਤ ਕਰਵਾ ਕੇ ਸੁੱਟੇ ਹਨ, ਖੇਤਰਪਾਲ ਅਤੇ ਫਕੀਰ ਦਾ ਪਹਿਰਾ ਇਸ ਘਰ ਵਿੱਚ ਲਾਇਆ ਹੈ, ਇਸੇ ਕਰਕੇ ਹੀ ਘਟਨਾਵਾਂ ਵਾਪਰਨ ਲੱਗ ਪਈਆਂ ਹਨ। ਘਰ ਵਿੱਚ ਹਵਨ ਕਰ ਕਿ ਹੋਰ ਵੀ ਵਹਿਮ ਪਾ ਦਿੱਤਾ ਕਿ ਹੁਣ ਤੁਹਾਨੂੰ ਘਰ ਵਿੱਚ ਜਗ੍ਹਾ ਬਣਾ ਕੇ ਦੀਵਾ ਜਗਾਉਣਾ ਪਵੇਗਾ ਅਤੇ ਦਰਵਾਜਿਆਂ ਨਾਲ ਹਰਾ ਕੱਪੜਾ ਲਟਕਾਉਣਾ ਪਵੇਗਾ, ਤਾਂ ਹੀ ਇਹ ਘਟਨਾਵਾਂ ਰੁਕਣਗੀਆਂ। ਪਰ ਬਾਬੇ ਦੀ ਹਾਜ਼ਰੀ ਵਿੱਚ ਹੀ ਪੇਟੀਆਂ ਤੇ ਪਏ ਕੱਪੜਿਆਂ ਨੂੰ ਅੱਗ ਦੀਆਂ ਲਪਟਾਂ ਨੇ ਘੇਰ ਲਿਆ। ਅਗਲੇ ਦਿਨ ਰਾਜੂ ਬਾਬੇ ਦੇ ਗੁਰੂ ਬਾਬਾ ਨਾਨਕ ਸਿੰਘ ਨੇ ਘਰ ਵਿੱਚ ਪੂਜਾ ਪਾਠ ਕੀਤਾ ਪਰ ਉਸਦੀਆਂ ਸ਼ਕਤੀਆਂ ਉਦੋਂ ਪੁੱਠੀਆਂ ਪੈ ਗਈਆਂ ਜਦੋਂ ਡਬਲ ਬੈੱਡ ਉਪਰ ਪਏ ਫੋਮ ਦੇ ਗੱਦੇ ਵਿੱਚੋਂ ਅੱਗ ਦੀਆਂ ਲਪਟਾਂ ਨੇ ਪਿੰਡ ਵਿੱਚ ਹਾਲ ਦੁਹਾਈ ਮਚਾ ਦਿੱਤੀ। ਇਸ ਤੋਂ ਬਾਅਦ ਇੱਕ ਹੋਰ ਅਖੌਤੀ ਸਾਧ ਬਾਬੇ ਅਸ਼ੋਕ ਨੇ ਮੰਤਰਿਆ ਜਲ ਦੇ ਕੇ ਕਹਿ ਦਿੱਤਾ ਕਿ ਹੁਣ ਅੱਗ ਨਹੀਂ ਲੱਗੇਗੀ। ਪਰਿਵਾਰ ਦੇ ਖੁਸ਼ੀ ਨੇ ਦੱਸਿਆ ਕਿ ਉਸ ਦੀ ਭਗਤੀ-ਸ਼ਕਤੀ ਵੀ ਕੰਮ ਨਾ ਆਈ ਅਤੇ ਅੱਗ ਲੱਗਣ ਦੀਆਂ ਘਟਨਾਵਾਂ ਉਸੇ ਤਰ੍ਹਾਂ ਜਾਰੀ ਰਹੀਆਂ। ਫਿਰ ਜਥੇਦਾਰ ਦੇ ਵੱਡੇ ਲੜਕੇ ਦੇ ਸਾਢੂ ਸਰਵਨ ਸਿੰਘ ਅਤੇ ਉਸਦੀ ਪਤਨੀ ਨੇ ਤਰਕਸ਼ੀਲ ਸੋਸਾਇਟੀ ਤੋਂ ਮਸਲਾ ਹੱਲ ਕਰਵਾਉਣ ਤੇ ਜ਼ੋਰ ਦਿੱਤਾ ਅਤੇ ਸਰਵਨ ਸਿੰਘ ਨੇ ਆਪ ਪਹਿਲਕਦਮੀ ਕਰਕੇ ਮਹਿਤਾ ਇਕਾਈ ਦੇ ਪ੍ਰਧਾਨ ਸ਼੍ਰੀ ਜੱਜ ਨੂੰ ਘਰ ਵਿੱਚ ਵਾਪਰ ਰਹੇ ਦੁਖਾਂਤ ਬਾਰੇ ਜਾਣਕਾਰੀ ਦਿੱਤੀ ਅਤੇ ਕਾਰਵਾਈ ਦੀ ਮੰਗ ਕੀਤੀ।

ਜਦੋਂ ਤਰਕਸ਼ੀਲਾਂ ਦੀ ਟੀਮ ਉਪਰੋਕਤ ਪਰਿਵਾਰ ਦੇ ਘਰ ਰਹੱਸਮਈ ਘਟਨਾਵਾਂ ਦਾ ਪਰਦਾ ਫਾਸ਼ ਕਰਨ ਲਈ ਪਹੁੰਚੀ ਤਾਂ ਉਸ ਘਰ ਵਿੱਚ ਆਮ ਲੋਕਾਂ ਦੇ ਇਲਾਵਾ ਘਰ ਵਿੱਚ ਘਟਨਾਵਾਂ ਨੂੰ ਰੋਕਣ ਲਈ ਦੋ ਅਖੌਤੀ ਸਾਧ ਤੇ ਉਨ੍ਹਾਂ ਦੇ ਚੇਲੇ ਆਪਣੇ ਪੰਜਾਂ ਪੀਰਾਂ ਦੀ ਮਦਦ ਨਾਲ ਅੱਗ ਨੂੰ ਰੋਕਣ ਦੇ ਪਿਛਲੇ 8 ਦਿਨਾਂ ਤੋਂ ਉਪਰਾਲੇ ਕਰ ਰਹੇ ਸਨ। ਇਸਦੇ ਉਲਟ ਤਰਕਸ਼ੀਲਾਂ ਨੇ ਦੇਰ ਰਾਤ ਤੱਕ ਕੇਸ ਵਿਗਿਆਨਕ ਢੰਗ ਨਾਲ ਹੱਲ ਕਰਦੇ ਹੋਏ ਇਸਦਾ ਸਹੀ ਕਾਰਨ ਲੱਭ ਲਿਆ।

ਤਰਕਸ਼ੀਲਾਂ ਨੇ ਘਰ ਵਿੱਚ ਇਕੱਠੇ ਹੋਏ ਰਿਸ਼ਤੇਦਾਰਾਂ ਤੇ ਕੁਝ ਆਮ ਲੋਕਾਂ ਤੇ ਪਰਿਵਾਰ ਨੂੰ ਵਿਹੜੇ ਵਿੱਚ ਬਿਠਾ ਕੇ ਤਰਕਸ਼ੀਲਤਾ ਬਾਰੇ ਦੱਸਣਾ ਸ਼ੁਰੂ ਕੀਤਾ ਕਿ ਵਹਿਮ-ਭਰਮ, ਕਾਲਾ ਇਲਮ, ਜੰਤਰ-ਮੰਤਰ, ਭੂਤ-ਪ੍ਰੇਤ ਆਦਿ ਕੁਝ ਨਹੀਂ ਹੁੰਦੇ। ਉਸ ਸਮੇਂ ਵੱਡੇ ਲੜਕੇ ਦਾ ਸਹੁਰਾ ਜੋ ਰਾਜੂ ਬਾਬੇ ਦਾ ਚੇਲਾ ਸੀ ਤੇ ਜੋ ਘਰ ਵਿੱਚ ਹੋਰ ਹਵਨ ਕਰਨ ਦੀ ਤਿਆਰੀ ਵਿੱਚ ਸੀ, ਨੇ ਤਰਕਸ਼ੀਲਾਂ ਨੂੰ ਟੋਕਦਿਆਂ ਕਹਿ ਦਿੱਤਾ ਕਿ ਸਭ ਕੁਝ ਹੁੰਦਾ ਹੈ। ਤਦ ਤਰਕਸ਼ੀਲਾਂ ਨੇ ਬਾਬੇ ਨੂੰ ਸਵਾਲ ਕੀਤਾ ਕਿ ਤੁਹਾਡੇ ਵਿੱਚ ਕਿਹੜੀ ਜੋਤ ਆਉਂਦੀ ਹੈ ਤਾਂ ਰਾਜੂ ਬਾਬੇ ਨੇ ਕਿਹਾ ਕਿ ਪੰਜ ਪੀਰਾਂ ਤੇ ਲੱਖ ਦਾਤਾ ਦੀ। ਜਦੋਂ ਆਗੂਆਂ ਨੇ ਇਹਨਾਂ ਦੇ ਪਿਛੋਕੜ ਬਾਰੇ ਪੁੱਛਿਆ ਤਾਂ ਬਾਬਾ ਕੋਈ ਜਵਾਬ ਨਾ ਦੇ ਸਕਿਆ। ਇਸ ਉਪਰੰਤ ਸਤਨਾਮ ਜੱਜ ਲੇ ਹੱਥ ਦੀ ਸਫਾਈ ਦੀਆਂ ਆਈਟਮਾਂ ਕਰ ਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ ਤਾਂ ਬਾਬੇ ਦਾ ਹਾਲ ਕੀ ਬਣਿਆ ਉਹ ਬਿਆਨ ਲਹੀਂ ਕੀਤਾ ਜਾ ਸਕਦਾ।

ਤਰਕਸ਼ੀਲਾਂ ਨੇ ਰਾਜੂ ਬਾਬੇ ਨੂੰ ਸ਼ਕਤੀ ਵਿਖਾਉਣ ਦੀ ਚੁਣੌਤੀ ਦਿੱਤੀ ਤਾਂ ਉਹ ਪੀਰਾਂ ਦੇ ਨਾਂ ਲੈ ਕਿ ਫਰਸ਼ ਤੇ ਹੱਥ ਪਟਕਣ ਲੱਗ ਪਿਆ ਅਤੇ ਇਸ਼ਾਰੇ ਨਾਲ ਆਪਣੇ ਗੁਰੂ ਅਖੌਤੀ ਸਾਧ ਨਾਨਕ ਸਿੰਘ ਨੂੰ ਬੁਲਾਵਾ ਭੇਜ ਦਿੱਤਾ। ਨਾਨਕ ਸਿੰਘ ਦੇ ਆਉਣ ਤੇ ਉਹ ਵੀ ਤਰਕਸ਼ੀਲਾਂ ਦੇ ਸਵਾਲਾਂ ਦਾ ਜਵਾਬ ਨਾ ਦੇ ਸਕਿਆ ਅਤੇ ਕਹਿਣ ਲੱਗਾ ਕਿ ਮੈਨੂੰ ਵੀਰਵਾਰ ਨੂੰ ਗੱਦੀ ਤੇ ਬੈਠ ਕੇ ਸ਼ਕਤੀ ਆਉਂਦੀ ਹੈ। ਤਰਕਸ਼ੀਲਾਂ ਨੇ ਕਿਹਾ ਕਿ ਹੁਣ ਰਾਤ ਦਾ ਡੇਢ ਵੱਜ ਚੁੱਕਾ ਹੈ ਤੇ ਵੀਰਵਾਰ ਦਾ ਦਿਨ ਚੜ੍ਹ ਗਿਆ ਹੈ। ਤੁਸੀਂ ਹੁਣੇ ਹੀ ਗੱਦੀ ਉੱਤੇ ਬੈਠੋ, ਆਪਾਂ ਹੁਣੇ ਹੀ ਫੈਸਲਾ ਕਰ ਲੈਂਦੇ ਹਾਂ। ਬਾਬਾ ਘਬਰਾ ਗਿਆ ਅਤੇ ਸੋਚਣ ਲਈ ਸਮਾਂ ਮੰਗਣ ਲੱਗਿਆ। ਤਰਕਸ਼ੀਲਾਂ ਨੇ ਪੁੱਛਿਆ ਕਿ ਬਾਬਾ ਤੈਨੂੰ ਪਤਾ ਤਰਕਸ਼ੀਲਤਾ ਕੀ ਹੈ·ਤਾਂ ਬਾਬੇ ਨੇ ਝੱਟ ਜੁਆਬ ਦਿੱਤਾ ਕਿ ਮੇਰੇ ਵਰਗੇ ਪਾਖੰਡੀ ਬਾਬਿਆਂ ਨੂੰ ਫੜਨਾ। ਤਰਕਸ਼ੀਲ

ਭਾਜੀ ਮੇਰੇ ਵਿੱਚ ਕੋਈ ਸ਼ਕਤੀ ਨਹੀਂ। ਮੇਰਾ ਵੀ ਸਿਰਫ਼ ਰੋਜ਼ੀ-ਰੋਟੀ ਦਾ ਹੀ ਧੰਦਾ ਹੈ, ਜੋ ਵਧੀਆ ਚਲਦਾ ਆ ਰਿਹਾ ਸੀ। ਆਖ਼ਰ ਦੋਹਾਂ ਬਾਬਿਆਂ ਤੇ ਚੇਲਿਆਂ ਨੇ ਪੀੜਤ ਪਰਿਵਾਰ ਤੋਂ ਅਤੇ ਰਿਸ਼ਤੇਦਾਰਾਂ ਤੋਂ ਮੁਆਫੀ ਮੰਗੀ ਅਤੇ ਉਨਾਂ ਦੇ ਬੇਨਤੀ ਕਰਨ ਤੇ ਤਰਕਸ਼ੀਲਾਂ ਨੇ ਉਨ੍ਹਾਂ ਨੂੰ ਵਾਰਨਿੰਗ ਦੇ ਕੇ ਛੱਡ ਦਿੱਤਾ ਕਿ ਜੇ ਉਹਨਾਂ ਤੇ ਅਖੌਤੀ ਧੰਦਾ ਨਾ ਤਿਆਗਿਆ ਤਾਂ ਉਹਨਾਂ ਦੇ ਡੇਰੇ ਵਿੱਚ ਜਾਕੇ ਚੈਲੇਂਜ ਕਰਾਂਗੇ।

ਇਸ ਤਰ੍ਹਾਂ ਤਰਕਸ਼ੀਲ ਟੀਮ ਨੇ ਪਰਿਵਾਰ ਦਾ ਮਾਨਸਿਕ ਪ੍ਰੇਸ਼ਾਨੀਆਂ, ਅਖੌਤੀ ਸਾਧਾਂ ਤੇ ਰਹੱਸਮਈ ਘਟਨਾਵਾਂ ਤੋਂ ਪਿੱਛਾ ਛੁਡਵਾਇਆ ਅਤੇ ਇੱਕ ਲੱਖ ਰੁਪਏ ਜੋ ਸੜ੍ਹਨ ਤੋਂ ਬਚਾਉਣ ਲਈ ਕਿਸੇ ਰੋਈ ਵਾਲੇ ਬਾਬੇ ਕੋਲ ਰੱਖ ਦਿੱਤੇ ਗਏ ਸਨ ਅਤੇ ਵੀਹ ਹਜ਼ਾਰ ਰੁਪਏ ਜੋ ਘਰ ਵਿੱਚ ਹੀ ਗੁੰਮ ਹੋਏ ਸਨ ਉਹਨਾਂ ਵਿਚੋਂ ਵੀ ਕਾਫੀ ਰੁਪਏ ਬਰਾਮਦ ਕਰਵਾ ਦਿੱਤੇ। ਇਸ ਕੇਸ ਦਾ ਅਸਲ ਕਾਰਣ ਟੀਮ ਨੇ ਲੱਭ ਲਿਆ ਸੀ ਪਰ ਉਸਨੂੰ ਨਸ਼ਰ ਕਰਨਾ ਪਰਿਵਾਰ ਦੇ ਹਿਤ ਵਿੱਚ ਨਹੀਂ ਸੀ।

## ਤਵੀਤ ਖੁਆਏ ਜਾਣ ਦਾ ਮਸਲਾ ਹੱਲ ਕੀਤਾ।

ਪਿੰਡ ਜਲਾਲ ਉਸਮਾ ਦੀ ਸ਼ਵਿੰਦਰ ਕੌਰ ਛਿੰਦੋ ਪਤਨੀ ਦੁਸੰਦਾ ਸਿੰਘ, ਗੁਰਵੇਲ ਸਿੰਘ ਗੇਲੀ, ਸਰਦਾਰਾ ਸਿੰਘ ਅਤੇ ਸਤਨਾਮ ਸਿੰਘ ਆਦਿ ਦੇ ਪਰਿਵਾਰਾਂ ਵਿੱਚ ਵੱਖ-ਵੱਖ ਮਾਨਸਿਕ ਪ੍ਰੇਸ਼ਾਨੀਆਂ ਸਨ ਜਿਸ ਕਾਰਨ ਉਹ ਅਖੌਤੀ ਸਾਧਾਂ ਦੇ ਗੇੜੇ ਲਗਾ ਰਹੇ ਸਨ। ਗੁਰਵੇਲ ਸਿੰਘ ਗੈਲੀ ਦਾ ਲੜਕਾ ਪਿਛਲੇ ਕਾਫੀ ਸਮੇਂ ਤੋਂ ਬਿਮਾਰ ਰਹਿੰਦਾ ਸੀ, ਉਸਨੇ ਕਿਸੇ ਅਖੌਤੀ ਸਾਧ ਤੋਂ ਪੁੱਛ ਪੁਆਈ ਤੇ ਮੁੰਡੇ ਨੂੰ ਖਿਡਾਇਆ ਵੀ। ਖੇਡ ਵਿੱਚ ਮੁੰਡੇ ਨੇ ਛਿੰਦੋ ਦਾ ਨਾਂ ਲੈ ਦਿੱਤਾ ਅਤੇ ਸਾਧ ਨੇ ਵੀ ਛਿੰਦੋ ਤੇ ਦੋਸ਼ ਲਾ ਦਿੱਤਾ ਕਿ ਮੁੰਡੇ ਦੀ ਬਿਮਾਰੀ ਦਾ ਅਸਲੀ ਕਾਰਨ ਛਿੰਦੋ ਹੀ ਹੈ। ਪਰ ਛਿੰਦੋ ਦੇ ਪਰਿਵਾਰ ਦਾ ਕਹਿਣਾ ਸੀ ਕਿ ਕਾਫੀ ਸਮਾਂ ਪਹਿਲਾਂ ਗੁਰਵੇਲ ਸਿੰਘ ਨੇ ਸਾਡੇ ਕੋਲੋਂ ਪੈਸੇ ਲਏ ਸਨ, ਜਿਸਦਾ ਨਾ ਵਿਆਜ ਤੇ ਨਾ ਹੀ ਮੂਲ ਵਾਪਸ ਕੀਤਾ ਹੈ। ਅਸੀਂ ਜਦੋਂ ਵੀ ਰੁਪਏ ਵਾਪਸ ਮੰਗਦੇ ਸੀ ਤਾਂ ਇਹ ਸਾਡੇ ਨਾਲ ਝਗੜਾ ਕਰਦੇ ਸੀ। ਇਸੇ ਕਾਰਨ ਹੀ ਇਹ ਸਾਡੇ ਤੇ ਦੋਸ਼ ਲਗਾ ਰਹੇ ਹਨ।

ਇਸੇ ਤਰ੍ਹਾਂ ਸਰਦਾਰਾ ਸਿੰਘ ਦੀ ਲੜਕੀ ਵੀ ਕਿਸੇ ਮਾਨਸਿਕ ਪ੍ਰੇਸ਼ਾਨੀ ਕਾਰਨ ਝੋਨਾ ਲਾਉਣ ਆਏ ਬਿਹਾਰੀ ਤਾਂਤਰਿਕ ਕੋਲ ਖੇਡੀ ਸੀ। ਸਤਨਾਮ ਸਿੰਘ ਦੇ ਪਰਿਵਾਰ ਦਾ ਮੈਂਬਰ ਵੀ ਕਿਸੇ ਟੁੱਟੀਆਂ ਲੱਤਾਂ ਬੰਨ੍ਹਣ ਵਾਲੇ ਸਿਆਣੇ ਕੋਲ ਖੇਡੇ ਸਨ। ਦੋਨਾਂ ਨੇ ਵੇਖੋ ਵੇਖੀ ਗੁਰਵੇਲ ਸਿੰਘ ਦੇ ਕਹਿਣ ਤੇ ਛਿੰਦੋ ਦਾ ਹੀ ਨਾਮ ਲਾ ਦਿੱਤਾ। ਉੱਧਰ ਦੂਸਰੇ ਪਾਸੇ ਸ਼ਵਿੰਦਰ ਕੌਰ ਛਿੰਦੋ ਨੇ ਤਰਕਸ਼ੀਲ ਸੋਸਾਇਟੀ ਕੋਲ ਹਲਫੀਆ ਬਿਆਨ ਦੇ ਕੇ ਇਨਸਾਫ ਦਿਵਾਉਣ ਦੀ ਮੰਗ ਕੀਤੀ। ਇਸ ਉਪਰੰਤ ਸੋਸਾਇਟੀ ਮੈਂਬਰਾਂ ਨੇ ਉਪਰੋਕਤ ਪਰਿਵਾਰਾਂ ਦੇ ਮਨਾਂ ਵਿਚੋਂ ਵਹਿਮ ਕੱਢਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਪਰਿਵਾਰਾਂ ਵੱਲੋਂ ਕੋਈ ਸਹਿਯੋਗ ਨਾ ਮਿਲਿਆ ਜਿਸਤੇ ਪ੍ਰਸ਼ਾਸ਼ਨ ਦੇ ਸਹਿਯੋਗ ਨਾਲ ਇਕਾਈ ਚੌਕ ਮਹਿਤਾ ਦੇ ਪ੍ਰਧਾਨ ਸਤਨਾਮ ਸਿੰਘ ਜੱਜ ਨੇ ਸੋਸਾਇਟੀ ਦੀਆਂ ਸ਼ਰਤਾਂ ਮੁਤਾਬਿਕ ਚੈਲਿੰਜ ਕੀਤਾ ਕਿ ਜੇ ਤੁਹਾਡੇ ਬਾਬੇ ਛਿੰਦੋ ਵੱਲੋਂ ਤਵੀਤਾਂ ਰਾਹੀਂ ਨੁਕਸਾਨ ਕਰਨ ਵਾਲੀਆਂ ਸ਼ਕਤੀਆਂ ਸਾਨੂੰ ਦਿਖਾ ਦੇਣ ਤਾਂ ਪੰਜ ਲੱਖ ਰੁਪਏ ਦਾ ਇਨਾਮ ਜਿੱਤ ਸਕਦੇ ਹਨ। ਉਪਰੋਕਤ ਤਿੰਨਾਂ ਪਰਿਵਾਰਾਂ ਦੇ ਮੁਖੀਆਂ ਨੇ 8 ਦਿਨਾਂ ਵਿੱਚ ਬਾਬਿਆਂ ਨੂੰ ਹਾਜ਼ਰ ਕਰਨ ਦਾ ਵਾਅਦਾ ਕੀਤਾ।

ਇਥੇ ਜ਼ਿਕਰਯੋਗ ਹੈ ਕਿ ਗੁਰਵੇਲ ਸਿੰਘ ਨੇ ਛਿੰਦੋ ਦੇ ਤਵੀਤ ਕਰਵਾਉਣ ਦਾ ਨਾਮ ਲਗਾ ਕੇ ਇਸਦੀ ਸੂਚਨਾ ਵੀ ਤਰਕਸ਼ੀਲਾਂ ਨੂੰ ਪਹਿਲਾਂ ਆਪ ਹੀ ਦਿੱਤੀ ਸੀ ਕਿ ਉਹ ਸਾਡਾ ਨੁਕਸਾਨ ਕਰ ਰਹੀ ਹੈ ਤੇਸੀਂ ਉਸਨੂੰ ਪੁੱਛੋ ਕਿ ਉਹ ਕਿਉਂ ਸਭ ਕੁਝ ਕਰ ਰਹੀ ਹੈ।

ਥਾਣਾ ਚੌਂਕ ਮਹਿਤਾ ਵਿੱਚ 8 ਦਿਨ ਦਾ ਸਮਾਂ ਮਿੱਥੇ ਜਾਣ ਤੋਂ 2 ਦਿਨ ਬਾਅਦ ਹੀ ਮਹਿਤਾ ਚੌਂਕ ਦੇ ਐਸ.ਐਚ.ਓ. ਸ. ਰਣਬੀਰ ਸਿੰਘ ਨੇ ਦੋਹਾਂ ਧਿਰਾਂ ਨੂੰ ਹਾਜ਼ਰ ਹੋਣ ਲਈ ਕਿਹਾ। ਦੋਹਾਂ ਧਿਰਾਂ ਤੋਂ ਇਲਾਵਾ ਤਰਕਸ਼ੀਲ ਸੋਸਾਇਟੀ ਨੇ ਵੀ ਆਪਣਾ ਨਿਰਪੱਖ ਵਿਚਾਰ ਰੱਖਿਆ। ਤਰਕਸ਼ੀਲ ਆਗੂ ਤਜਿੰਦਰ ਸਿੰਘ ਸੈਦਪੁਰ, ਨਰਿੰਦਰ ਜੀਤ ਸਿੰਘ ਨਿੱਕੂ, ਡਾ. ਰਮਿੰਦਰਜੀਤ ਸਿੰਘ, ਕੁਲਦੀਪ ਸਿੰਘ ਡਾਕਟਰ, ਕੁਲਬੀਰ ਸਿੰਘ ਕਾਲਾ, ਸਤਨਾਮ ਸਿੰਘ ਜੱਜ, ਅਜੀਤ ਦੇ ਪੱਤਰਕਾਰ ਜਗਦੀਸ਼ ਸਿੰਘ ਬਮਰਾਹ, ਜਲਾਲ ਉਸਮਾ ਦੇ ਸਰਪੰਚ ਬਚਿੱਤਰ ਸਿੰਘ, ਏ.ਐਸ.ਆਈ. ਛੁੰਮਣ ਸਿੰਘ ਅਤੇ ਤਰਕਸ਼ੀਲ ਵਿਚਾਰਾਂ ਵਾਲੇ ਹੌਲਦਾਰ ਮੋਹਨ ਸਿੰਘ ਆਦਿ ਦੀ ਹਾਜ਼ਰੀ ਵਿੱਚ ਛਿੰਦੋ ਦੁਆਰਾ ਤਵੀਤ ਦਿੱਤੇ ਜਾਣ ਦਾ ਨਾਮ ਲਗਾਉਣ ਵਾਲਿਆਂ ਤੋਂ ਬਾਬੇ ਹਾਜ਼ਰ ਕਰਨ ਅਤੇ ਸਬੂਤ ਪੇਸ਼ ਕਰਨ ਦੀ ਮੰਗ ਕੀਤੀ ਤਾਂ ਤਿੰਨਾਂ ਵਿੱਚੋਂ ਕੋਈ ਵੀ ਅਖੌਤੀ ਬਾਬੇ ਨੂੰ ਜਾਂ ਛਿੰਦੋ ਖਿਲਾਫ ਸਬੂਤ ਪੇਸ਼ ਨਾ ਕਰ ਸਕੇ। ਇਸ ਉਪਰੰਤ ਗੁਰਵੇਲ ਸਿੰਘ, ਸਰਦਾਰ ਸਿੰਘ, ਸਤਨਾਮ ਸਿੰਘ ਜਲਾਲ ਉਸਮਾ ਨੇ ਬਿਨਾਂ ਸਬੂਤ ਤੋਂ ਦੋਸ਼ ਲਗਾਉਣ ਤੇ ਆਪਣੀ ਗਲਤੀ ਦਾ ਅਹਿਸਾਸ ਪ੍ਰਸ਼ਾਸ਼ਨ ਅਤੇ ਤਰਕਸ਼ੀਲਾਂ ਦੀ ਹਾਜ਼ਰੀ ਵਿੱਚ ਕੀਤਾ। ਤਰਕਸ਼ੀਲਾਂ ਨੇ ਆਮ ਲੋਕਾਂ ਨੂੰ ਬੇਨਤੀ ਕੀਤੀ ਕਿ ਉਹ ਆਪਣੀਆਂ ਮਾਨਸਿਕ ਪ੍ਰੇਸ਼ਾਨੀਆਂ ਦੇ ਹੱਲ ਲਈ ਅਖੌਤੀ ਬਾਬਿਆਂ ਕੋਲ ਜਾਣ ਦੀ ਬਜਾਏ ਤਰਕਸ਼ੀਲਾਂ ਨਾਲ ਸੰਪਰਕ ਕਰਨ।

## ਕਰਣੀ ਵਾਲਾ

''ਕੀ ਗੱਲ ਸ਼ਾਮ ਸਿੰਹਾਂ ਬੜਾ ਉਦਾਸ ਜਿਹਾ ਬੈਠਾ ਐਂ ?''

''ਬਾਈ ਮਹਿੰਦਰ ਸਿੰਹਾਂ ਕਈ ਦਿਨਾਂ ਤੋਂ ਮੱਝ ਨਹੀਂ ਚੰਗੀ ਤਰ੍ਹਾਂ ਮਿਲਦੀ''

''ਡਾਕਟਰ ਨੂੰ ਦਿਖਾਉਣਾ ਸੀ ਠੰਢ ਨਾ ਲੱਗ ਹੋਵੇ'' ਮਹਿੰਦਰ ਸਿੰਘ ਨੇ ਕਿਹਾ।

''ਨਹੀਂ ਯਾਰ ਮੱਝ ਨੂੰ ਨਜ਼ਰ ਜਿਹੀ ਲੱਗ ਗਈ ਆ ...। ਮੈਂ ਧੂਣੀਆਂ ਵਾਲੇ ਬਾਬੇ ਤੋਂ ਜਲ ਲਿਆਉਣ ਲਈ ਮੁੰਡੇ ਨੂੰ ਘੱਲਿਆ ਵਾ। ਕਹਿੰਦੇ ਨੇ ਉਹ ਬਾਬਾ ਬੜਾ ਹੀ ਕਰਣੀ ਵਾਲਾ ਏ। ਸਾਰੇ ਰੋਗਾਂ ਦਾ ਇਲਾਜ ਹੈ ਉਹਦੇ ਕੋਲ....।'' ਸ਼ਾਮ ਸਿੰਘ ਨੇ ਆਵਦੀ ਸਮਝ ਦਿਖਾਈ।

ਕੁਝ ਦਿਨਾਂ ਬਾਅਦ ਉਹਦੀ ਮੱਝ ਮਰ ਗਈ। ਬਾਅਦ ਵਿੱਚ ਪਤਾ ਲੱਗਾ ਕਿ ਉਸਨੂੰ ਗਲਘੋਟੂ ਦੀ ਬਿਮਾਰੀ ਸੀ। ਪਰ ਸ਼ਾਮ ਸਿੰਘ ਨੇ ਉਸਦਾ ਇਲਾਜ ਕਰਵਾਉਣ ਦੀ ਥਾਂ ਸਿਰਫ ਜਲ ਕਰਵਾਇਆ ਸੀ। ਸ਼ਾਮ ਸਿੰਘ ਹੁਣ ਪਛਤਾ ਰਿਹਾ ਸੀ ਕਿ ਕਰਣੀ ਵਾਲਾ ਸਾਧ ਉਸਦੀ ਮੱਝ ਨਹੀਂ ਸੀ ਬਚਾ ਸਕਿਆ।

*ਸਿਮਰਨ ਧਾਰੀਵਾਲ*








*ਵਿਜੈ ਬੰਬੇਲੀ*

ਸਮਝ ਨਹੀਂ ਸੀ ਆਉਂਦੀ, ਉਹ ਲੋੜੋਂ ਵੱਧ ਭਾਵਕ ਸੀ ਜਾਂ ਚੇਤੰਨ। ਆਦਤ ਵੀ ਅਜਿਹੀ, ਉਹ ਤੁਰਤ-ਫੁਰਤ ਲੋਕਾਂ 'ਚ ਘੁਲਮਿਲ ਜਾਂਦਾ ਜਿਵੇਂ ਵਰ੍ਹਿਆਂ ਤੋਂ ਉਨ੍ਹਾਂ ਨੂੰ ਜਾਣਦਾ ਹੋਵੇ। ਉਨ੍ਹਾਂ ਦੇ ਦੁੱਖ-ਸੁੱਖ ਪੁੱਛਦਾ। ਸੁਖੀ ਸੁਣਦਿਆਂ ਉਸ ਦੀਆਂ ਵਾਛਾਂ ਖਿੜ ਜਾਂਦੀਆਂ, ਦੁੱਖ ਵੇਲੇ ਇੰਜ ਤੜਪ ਉੱਠਦਾ ਜਿਵੇਂ ਹੁਣੇ-ਹੁਣੇ ਹੀ ਕੁਝ ਮਾੜਾ ਵਾਪਰ ਗਿਆ ਹੋਵੇ। ਕੱਲ-ਕਲੋਤਰ ਦੀ ਹੀ ਤਾਂ ਗੱਲ ਹੈ ਉਹ ਸਾਰਾ ਦਿਨ ਨਿੰਮੋਝੂਣਾ ਰਿਹਾ। ਸ਼ਰਮਸ਼ਾਰ ਜਿਹਾ ਸੋਚਦਾ ਉਹ ਕਿਹੜੇ ਦੇਸ਼ ਦਾ ਵਾਸੀ ਹੈ ਜਿੱਥੋਂ ਦੇ ਲੋਕ ਪੀਣ ਵਾਲੇ ਪਾਣੀ ਤੋਂ ਵੀ ਆਤੁਰ ਨੇ। ਸਾਂਝੇ ਖੂਹਾਂ-ਬੌਲੀਆਂ ਅਤੇ ਨਲ-ਟੂਟੀਆਂ ਦੇ ਮੁਕਾਬਲੇ ਧੜਵੈਲ ਮੱਠ ਉਸਦਾ ਮੂੰਹ ਚਿੜ੍ਹਾਉਂਦੇ। ਕਦੇ ਉਹ ਹਾਕਮਾਂ 'ਤੇ ਵਰ੍ਹ ਪੈਂਦਾ, ਕਦੇ ਬੁੜ-ਬੁੜ ਕਰਦਾ - 'ਪੜ੍ਹ-ਲਿਖਕੇ' ਵੀ ਲੋਕ 'ਦਾਨ' ਦੇ ਸਹੀ ਅਰਥ ਨਹੀਂ ਸਨ ਬੁੱਝ ਸਕੇ। ਹੈ ਭਾਵੇਂ ਉਹ ਤਰਕਸ਼ੀਲ ਖਿਆਲਾਂ ਦਾ ਪਰ ਸਮਝਦਾ ਇਹ ਵੀ ਸੀ ਕਿ ਦਾਨ ਕਰਨਾ ਹੀ ਹੈ ਤਾਂ ਘੱਟੋ-ਘੱਟ ਉਸਦੀ ਮੂਲ ਭਾਵਨਾ ਅਨੁਸਾਰ, 'ਦਾਨ- ਕਦ, ਕਿਥੇ ਤੇ ਕਿਸਨੂੰ' ਬਾਰੇ ਤਾਂ ਵਿਵੇਕਸ਼ੀਲ ਪਹੁੰਚ ਬਣਾ ਲਈ ਜਾਵੇ।

ਗਿਆ ਤਾਂ ਸੀ ਉਹ ਕੰਢੀ ਦੇ ਇਕ ਪਿੰਡ 'ਚ ਸਰਕਾਰੀ ਇਕੱਠ ਖਾਤਿਰ। 'ਆਫ ਦੀ ਰਿਕਾਰਡ' ਸਮੇਂ ਆਦਤ-ਮੂਜ਼ਬ ਉਸਨੇ ਗੱਲ ਛੋਹ ਲਈ ਲੋਕਾਂ ਦੇ ਨਿੱਜੀ ਮਸਲਿਆਂ ਦੀ। ਸਬੱਬੀ ਲੋਕ ਉਸ ਦਿਨ ਇੱਕ ਸ਼ਰਧਾਂਜਲੀ ਸਮਾਰੋਹ ਤੋਂ ਲੰਗਰ-ਪ੍ਰਸ਼ਾਦੇ ਛੱਕ ਕੇ ਆ ਰਹੇ ਸਨ। ਬਹੁਤੇ ਜਿਥੇ 'ਤਾਰੀਫੀ ਭੋਜਨ' ਦੀ ਸਿਫਤ ਸਲੌਹਤ ਕਰ ਰਹੇ ਸਨ ਉਥੇ ਕੁਝ ਵਿਚਾਰ ਮੰਗਲ ਇਹ ਵੀ ਉਚਾਰ ਰਹੇ ਸਨ ਕਿ ਵਰ੍ਹਿਆਂ ਮਹਿਲਾਂ ਫੌਤ ਹੋ ਚੁੱਕੇ ਉਸ ਬਜ਼ੁਰਗ ਦਾ ਫਰਜ਼ੰਦ ਹਰ ਸਾਲ ਉਸਦੀ 'ਯਾਦ ਤਾਜ਼ਾ ਕਰਨ' ਲਈ ਪਾਠ ਕਰਾਉਂਦਾ ਆ ਰਿਹਾ ਸੀ। ਮੋਟੇ ਅੰਦਾਜੇ ਮੁਤਾਬਿਕ ਕੀਤੇ ਗਏ ਖਰਚ ਦਾ ਕਿਆਫਾ ਉਹ ਤੀਹ-ਚਾਲੀ ਹਜ਼ਾਰ ਆਂਕ ਰਹੇ ਸਨ। ਆਪਣੇ ਆਪ ਨੂੰ 'ਨਾਮ ਲੇਵਾ' ਕਹਾਉਂਦਾ ਉਨ੍ਹਾਂ ਚੋਂ ਇਕ ਗੱਲ ਇਓਂ ਚਿਤਾਰ ਰਿਹਾ ਸੀ ਜਿਵੇਂ ਦਮੜੇ ਬੁੜ੍ਹੇ ਦੇ ਪੁੱਤ ਨੇ ਨਹੀਂ ਬਲਕਿ ਸਾਰੇ ਦੇ ਸਾਰੇ ਉਸਦੇ ਆਪਣੇ ਖੀਸੇ ਚੋਂ ਲੱਗੇ ਹੋਣ। ਕਿੱਲ-ਕਿੱਲ ਕੇ ਗੱਲ ਕਰ ਰਿਹਾ ਇਕ ਹੋਰ ਸਾਰਿਆਂ ਨੂੰ ਹੀ ਕੰਨ ਕਰ ਰਿਹਾ ਸੀ ਕਿ ਦਰਅਸਲ ਬੁੜ੍ਹਿਆਂ ਦੀਆਂ ਬਰਸੀਆਂ ਤਾਂ ਇਵੇਂ ਹੀ ਮਨਾਣੀਆਂ ਚਾਹੀਦੀਆਂ ਹਨ। ਭਾਈ ਜਾਪਦੇ ਉਸ ਬੰਦੇ ਦੀਆਂ ਗੱਲਾਂ ਚੋਂ ਉਭਾਸਰ ਇਹ ਰਿਹਾ ਸੀ ਜਿਵੇਂ ਜਿਉਂਦੇ ਜੀਅ ਬੁਢੇ-ਠੇਰਿਆਂ ਦੀ ਡੂੰਘੀ ਬਾਤ ਪੁੱਛਣ ਦੀ ਬਜਾਏ ਇਵੇਂ ਕੀਤਿਆਂ, ਭੱਲ ਜ਼ਿਆਦਾ ਬਣਦੀ ਹੈ।

ਉਸ ਰਾਮ-ਰੌਲੇ 'ਚ ਉਹ ਇਹ ਸੁਣਕੇ ਵੀ ਹੈਰਾਨ ਰਹਿ ਗਿਆ ਕਿ ਇਸ ਪਿੰਡ 'ਚ ਪਿਛਲੇ ਕੁਝ ਸਮੇਂ ਤੋਂ ਜਲ ਸਪਲਾਈ ਨਹੀਂ ਸੀ ਆ ਰਹੀ ਪਰ ਉਸ ਸਮਾਰੋਹ 'ਚ 'ਧਰਮੀ-ਕਰਮੀ' ਬੰਦੇ ਨੇ ਇਕ-ਦੋ ਨਹੀਂ ਪੂਰੇ ਚਾਰ ਟੈਂਕਰ ਪਾਣੀ ਦੇ ਲਿਆ ਖਲਿਆਰੇ ਸਨ। ਪਿੰਡ 'ਚ ਪਾਣੀ ਨਾ ਆਉਣ ਦਾ ਕਾਰਨ ਇਹ ਸੀ ਕਿ ਸਰਕਾਰ ਦਾ ਟੂਟੀ ਮਹਿਕਮਾ ਬਿਜਲੀ ਦਾ ਬਿਲ ਨਹੀਂ ਸੀ ਤਾਰ ਸਕਿਆ। ਤਾਰ ਕੱਟੀ ਗਈ ਤੇ ਲੋਕ ਫੇਰ ਖੱਡਾਂ-ਟੋਭਿਆਂ ਅਤੇ ਡੂੰਘੇ-ਡੂੰਘੇਰੇ ਖੂਹਾਂ ਦਾ ਪਾਣੀ ਪੀਣ ਲਈ ਮਜ਼ਬੂਰ ਸਨ। ਉਸ ਤੋਂ ਉਨ੍ਹਾਂ ਦੀ ਹਾਲਤ ਜਰੀ ਨਾ ਗਈ। ਲੋਕਾਂ ਵਲੋਂ ਆਹਲਾ ਅਫਸਰਾਂ ਤੇ ਵਜ਼ੀਰੇ ਆਮਾਂ ਦੀ ਕੀਤੀ ਜਾ ਰਹੀ ਨੁਕਤਾਚੀਨੀ ਨਾਲ ਵੀ ਉਹ ਸਹਿਮਤ ਸੀ ਪਰ ਉਹ ਇਹ ਕਹਿਣੋ ਵੀ ਰਹਿ ਨਾ ਸਕਿਆ - "ਕਿੰਨਾ ਚੰਗਾ ਹੁੰਦਾ ਜੇਕਰ ਇੰਜ ਧਰਮ-ਕਰਮ 'ਤੇ ਪੈਸੇ ਖਰਚ ਕਰਨ ਦੀ ਬਜਾਏ ਉਹ ਭੱਦਰ ਪੁਰਸ਼ ਸਰਕਾਰੀ ਟਿਊਬਵੈਲ ਦਾ ਹੀ ਬਿਲ ਤਾਰ ਦੇਂਦਾ। ਉਸਦੀ ਇਕ ਵੱਖਰੀ ਕਿਸਮ ਦੀ ਬੱਲੇ-ਬੱਲੇ ਹੁੰਦੀ। ਬਾਪੂ ਦੀ ਯਾਦ 'ਚ ਇੰਜ ਖਰਚੀ ਰੋਕੜ ਨੇ ਫਿਰ ਸਦੀਵੀਂ ਸਿੱਟੇ ਤਾਂ ਕੱਢਣੇ ਹੀ ਸਨ ਸਗੋਂ ਵਿਲੱਖਣ ਉਦਾਹਰਣ ਵੀ ਕਾਇਮ ਹੁੰਦੀ।" ਹੌਲੀ ਦੇਣੇ, ਉਹ ਕਹਿ ਇਹ ਵੀ ਬੈਠਾ ਕਿ ਦੋ-ਚਾਰ ਦਿਨ ਦੀ ਫੋਕੀ-ਸ਼ੋਹਰਤ ਨਾਲੋਂ ਮਹੀਨਿਆਂ ਬੱਧੀ ਬੁਝਣ ਵਾਲੀ ਪਿਆਸ ਨੇ ਉਸਨੂੰ ਵਡੇਰੇ ਅਸ਼ੀਰਵਾਦ ਵੀ ਦਿਵਾਉਣੇ ਸਨ, ਬੰਦਿਆਂ ਕੋਲੋ ਹੀ ਨਹੀਂ, ਬਨਸਪਤੀ ਅਤੇ ਜਨੌਰਾਂ ਤੋਂ ਵੀ।

ਸ਼ਾਇਦ ਉਸਦਾ ਵਿਖਿਆਨ ਜਾਰੀ ਰਹਿੰਦਾ, ਜੇ 'ਮੋਹਤਬਰ' ਜਾਪਦਾ ਇਕ ਬੰਦਾ ਉਸਨੂੰ ਟੋਕ ਨਾ ਦਿੰਦਾ - "ਛੱਡੋ ਜੀ ! ਧਰਮ-ਕਰਮ ਦੀਆਂ ਇਹਨਾਂ ਨਿੱਜੀ ਗੱਲਾਂ ਦਾ ਸਮੂਹ ਦੀ ਭੁੱਖ-ਪਿਆਸ ਨਾਲ ਕੀ ਸੰਬੰਧ ? ਤੁਸੀਂ ਆਪਣੀ ਸਰਕਾਰੀ ਮੀਟਿੰਗ ਫਰਮਾਓ।" ਉਹ ਭਵੰਤਰ ਕੇ ਰਹਿ ਗਿਆ। ਉਸਨੂੰ ਸਮਝ ਨਹੀਂ ਸੀ ਆ ਰਹੀ ਕਿ 'ਧਰਮੀ ਜਾਪਦੇ' ਇਸ ਬੰਦੇ ਦੀ ਗੱਲ ਠੀਕ ਹੈ ਜਾਂ ਉਸਦੀ ਆਪਣੀ? ਉਹ ਬੁੜਬੜਾਇਆ - "ਲੋਕਾਂ ਨੂੰ ਕਦੋਂ ਸਮਝ ਆਵੇਗੀ ਕਿ ਫੌਤ ਹੋ ਚੁੱਕਿਆਂ ਦੇ ਬੁੱਲ੍ਹਾਂ 'ਤੇ ਪਾਣੀ ਤਰੋਕਣ ਦੇ 'ਨਿੱਜ' ਦੀ ਬਜਾਏ ਜਿਉਂਦੇ ਲੋਕਾਂ ਦੇ ਪਿਆਸੇ ਬੁੱਲ੍ਹਾਂ ਦੀ 'ਸਮੂਹਿਕ' ਸਾਰ ਲੈਣੀ ਜ਼ਿਆਦਾ ਸਾਰਥਿਕ ਹੈ।"

## ਚੋਰੀ

*ਜਸਕਰਨ ਲੰਡੇ*

ਮੱਸਿਆ 'ਤੇ ਸਾਰੇ ਡੇਰੇ ਵਿਚ ਬੜੀ ਰੌਣਕ ਸੀ। ਡੇਰੇ ਦੀ ਗਰਾਊਂਡ ਵਿਚ ਵਿਸ਼ਾਲ ਟੈਂਟ ਲੱਗਾ ਹੋਇਆ ਸੀ। ਜਿਸ ਵਿਚ 70, 80 ਪੱਖੇ ਵੀ ਲੱਗੇ ਹੋਏ ਸਨ। ਸਟੇਜ ਤਾਂ ਦੁਲਹਣ ਵਾਂਗ ਲੱਗਦੀ ਸੀ ਜਿਸ ਵਿਚ ਤਰ੍ਹਾਂ ਤਰ੍ਹਾਂ ਦੇ ਬਲਬ ਲੱਗੇ ਹੋਏ ਸਨ। ਪੰਡਾਲ ਵਿਚ ਇਕੱਠ ਵਧਿਆ ਤਾਂ ਸੰਤ ਜੀ ਲੱਗ ਪਏ ਕਥਾ ਕਰਨ ਕਥਾ ਦਾ ਵਿਸ਼ਾ ਸੀ ਚੋਰੀ। ਸੰਤ ਜੀ ਆਖਣ ਲੱਗੇ, "ਭਾਈ ਸੰਗਤੇ! ਰੱਬ ਥੋਡਾ ਭਲਾ ਕਰੇ। ਸਾਧ ਸੰਗਤ ਜੀ, ਚੋਰੀ ਕਰਨਾ ਮਹਾਂ ਪਾਪ ਹੈ, ਚੋਰੀ ਕਰਨ ਵਾਲਾ ਆਦਮੀ ਨਰਕਾਂ ਵਿਚ ਜਾਂਦਾ ਹੈ।" ਸੰਤ ਜੀ ਨੇ ਚੋਰੀ ਬਾਰੇ ਸ਼ਬਦ ਮੂੰਹ ਵਿਚ ਹੀ ਸਨ ਕਿ ਇਕ ਦਮ ਬਿਜਲੀ ਚਲੀ ਗਈ ਇਕ ਭਗਤ ਸੰਤਾਂ ਕੋਲ ਨੱਠਾ ਆਇਆ, "ਬਾਬਾ ਜੀ, ਬਾਬਾ ਜੀ, ਬਿਜਲੀ ਮਹਿਕਮੇ ਵਾਲਿਆਂ ਨੇ ਆਪਣੀ ਕੁੰਡੀ ਪਕੜ ਲਈ ਹੈ।"

# ਜਗਿਆਸਾ

*ਸਵਾਲ : ਧਰਤੀ ਆਪਣੇ ਧੁਰੇ ਦੁਆਲੇ 24 ਘੰਟੇ ਵਿੱਚ ਇੱਕ ਚੱਕਰ ਲਗਾ ਦਿੰਦੀ ਹੈ, ਪਰ ਜੇ ਅਸੀਂ ਇੱਕ ਹੈਲੀਕਾਪਟਰ ਧਰਤੀ ਤੋਂ 100 ਗਜ਼ ਉੱਪਰ ਖੜ੍ਹਾ ਕਰ ਦੇਈਏ ਤਾਂ ਸਾਰੀ ਧਰਤੀ ਦਾ 24 ਘੰਟੇ ਵਿੱਚ ਆਪਣੇ ਆਪ ਹੀ ਚੱਕਰ ਨਹੀਂ ਲਗਦਾ, ਕਿਉਂ ?*

***ਸੁਰਜੀਤ ਸਿੰਘ ਲੁਬਾਣਗੜ੍ਹ***

ਜਵਾਬ : ਇਉਂ ਹੋ ਸਕਦਾ ਤਾਂ ਸਾਡੇ ਲਈ ਪੂਰਬ-ਪੱਛਮ ਦਿਸ਼ਾ ਵਿੱਚ ਸਫ਼ਰ ਕਰਨਾ, ਖਾਸ ਕਰਕੇ ਪੱਛਮ ਵੱਲ, ਤਾਂ ਬਹੁਤ ਹੀ ਆਸਾਨ ਹੋਣਾ ਸੀ। ਬੱਸ ਕੁਝ ਦੇਰ ਹਵਾ ਵਿੱਚ ਲਟਕਣ ਦੀ ਲੋੜ ਹੋਣੀ ਸੀ ਤੇ ਧਰਤੀ ਤੁਹਾਡੇ ਹੇਠੋਂ ਪੱਛਮ ਤੋਂ ਪੂਰਬ ਵੱਲ ਨੂੰ ਘੁੰਮਦੀ ਹੋਈ ਚਲੀ ਜਾਣੀ ਸੀ ਅਤੇ ਆਪਣੀ ਮਨਪਸੰਦ ਜਗ੍ਹਾ ਆਉਣ ਤੇ ਤੁਸੀਂ ਥੱਲੇ ਉੱਤਰ ਸਕਦੇ ਸੀ ਅਤੇ ਅਸੀਂ ਜਾਣਦੇ ਹਾਂ ਕਿ ਧਰਤੀ ਦੀ ਘੁੰਮਣ ਦੀ ਰਫ਼ਤਾਰ ਵੀ ਕਾਫ਼ੀ ਤੇਜ਼ ਹੈ ਸੋ ਯਾਤਰਾ ਸਸਤੀ ਹੋਣ ਦੇ ਨਾਲ ਨਾਲ ਤੇਜ਼ ਵੀ ਹੋਣੀ ਸੀ।

ਇਹ ਸਵਾਲ ਪਹਿਲਾਂ ਵੀ ਲੋਕਾਂ ਦੇ ਮਨਾਂ ਵਿੱਚ ਆਉਂਦਾ ਰਿਹਾ ਹੈ ਜਿਵੇਂ ਇਸੇ ਤਰ੍ਹਾਂ ਦੀ ਇੱਕ ਘਟਨਾ ਦੀ ਕਲਪਨਾ ਫਰਾਂਸੀਸੀ ਹਾਸ-ਲੇਖਕ ਸੀਰਾਨੋ ਦਾ ਬਰਗਰਾ ਨੇ 1652 ਵਿੱਚ ਛਾਪੀ ਆਪਣੀ ਇੱਕ ਰਚਨਾ ਵਿੱਚ ਵੀ ਕੀਤੀ ਹੈ। ਇਸ ਵਿੱਚ ਉਹ ਕਹਿੰਦਾ ਹੈ ਕਿ ਹਵਾ ਵਿੱਚ ਕੁਝ ਘੰਟੇ ਲਟਕਣ ਤੋਂ ਬਾਅਦ ਜਦ ਉਹ ਥੱਲੇ ਉੱਤਰਿਆ ਤਾਂ ਉਹ ਇਹ ਵੇਖ ਕੇ ਹੈਰਾਨ ਰਹਿ ਗਿਆ ਕਿ ਉਹ ਆਪਣੀ ਮਾਤ-ਭੂਮੀ ਫਰਾਂਸ ਵਿੱਚ ਨਹੀਂ ਸਗੋਂ ਅੰਧ-ਮਹਾਂਸਾਗਰ ਦੇ ਦੂਸਰੇ ਪਾਰ ਕੈਨੇਡਾ ਵਿੱਚ ਪਹੁੰਚ ਚੁੱਕਾ ਸੀ। ਉਸਨੇ ਵੀ ਇਸਦਾ ਕਾਰਨ ਇਹੀ ਦੱਸਿਆ ਕਿ ਉਹ ਹਵਾ ਵਿੱਚ ਲਟਕ ਰਿਹਾ ਸੀ ਤਾਂ ਧਰਤੀ ਉਹਦੇ ਹੇਠਾਂ ਪੂਰਬ ਵੱਲ ਭੌਂਦੀ ਰਹੀ ਅਤੇ ਇਸ ਤਰ੍ਹਾਂ ਉਹ ਪੱਛਮੀ ਦੇਸ਼ ਕੈਨੇਡਾ ਵਿੱਚ ਜਾ ਪਹੁੰਚਿਆ।

ਪਰ ਅਸੀਂ ਜਾਣਦੇ ਹਾਂ ਕਿ ਇਸ ਤਰ੍ਹਾਂ ਨਹੀਂ ਹੁੰਦਾ। ਜੇ ਇਉਂ ਹੋ ਸਕਦਾ ਹੁੰਦਾ ਤਾਂ ਤੁਹਾਡੇ ਵੱਲੋਂ ਉਪਰ ਵੱਲ ਸੁੱਟੀ ਗੇਂਦ ਦੇ ਵਾਪਿਸ ਧਰਤੀ ਤੱਕ ਮੁੜਨ ਤੀਕ ਧਰਤੀ ਕਈ ਕਿਲੋਮੀਟਰ ਘੁੰਮ ਚੁੱਕੀ ਹੁੰਦੀ ਅਤੇ ਗੇਂਦ ਤੁਹਾਡੇ ਹੱਥਾਂ ਵਿੱਚ ਮੁੜਨ ਦੀ ਬਜਾਏ ਕਈ ਕਿਲੋਮੀਟਰ ਦੂਰ ਕਿਸੇ ਹੋਰ ਦੇ ਸਿਰ ਵਿੱਚ ਜਾ ਵਜਦੀ।

ਆਓ ਹੁਣ ਵੇਖੀਏ ਕਿ ਇੰਝ ਕਿਉਂ ਨਹੀਂ ਹੁੰਦਾ ?

ਧਰਤੀ ਆਪਣੇ ਧੁਰੇ ਦੁਆਲੇ ਜਿਸ ਰਫ਼ਤਾਰ ਨਾਲ ਘੁੰਮ ਰਹੀ ਹੈ ਇਸਦੇ ਨਾਲ ਹੀ ਇਸ ਉੱਪਰ ਸਾਰੀਆਂ ਵਸਤੂਆਂ, ਮਕਾਨ, ਦਰਖਤ, ਜੀਵ-ਜੰਤੂ ਅਤੇ ਇਸਦਾ ਵਾਯੂਮੰਡਲ ਵੀ ਇਸੇ ਰਫ਼ਤਾਰ ਨਾਲ ਘੁੰਮ ਰਹੇ ਹਨ ਪੰਤੂ ਸਾਨੂੰ ਇਹ ਸਾਰਾ ਕੁਝ ਐਨੀ ਤੇਜ਼ੀ ਨਾਲ ਘੁੰਮਦਾ ਨਜ਼ਰ ਨਹੀਂ ਆਉਂਦਾ ਕਿਉਂਕਿ ਅਸੀਂ ਖੁਦ ਵੀ ਉਸੇ ਰਫ਼ਤਾਰ ਨਾਲ ਘੁੰਮ ਰਹੇ ਹੁੰਦੇ ਹਾਂ। ਅਸਲ ਵਿੱਚ ਦੁਨੀਆਂ ਦੀ ਹਰ ਚੀਜ਼ ਗਤੀ ਵਿੱਚ ਹੈ। ਗਤੀ ਪਦਾਰਥ ਦਾ ਇੱਕ ਲਾਜ਼ਮੀ ਗੁਣ ਹੈ। ਕੋਈ ਵੀ ਵਸਤੂ ਕਦੇ ਵੀ ਪੂਰਨ ਤੌਰ ਤੇ (Absolutely ) ਸਥਿਰ ਨਹੀਂ ਹੁੰਦੀ। ਫਿਰ ਅਸੀਂ ਇਹ ਕਿਉਂ ਕਹਿੰਦੇ ਹਾਂ ਕਿ ਇਹ ਚੀਜ਼ ਖੜ੍ਹੀ ਹੈ ਜਾਂ ਸਥਿਰ ਹੈ ? ਇਸਨੂੰ ਸਮਝਣ ਲਈ ਸਾਨੂੰ ਗਤੀ ਅਤੇ ਸਥਿਰਤਾ ਦੀ ਵਿਗਿਆਨਕ ਪਰਿਭਾਸ਼ਾ ਨੂੰ ਧਿਆਨ ਵਿੱਚ ਰੱਖਣਾ ਪਏਗਾ ਜਿਸ ਮੁਤਾਬਿਕ ਕਿਸੇ ਵਸਤੂ ਨੂੰ ਗਤੀ ਵਿੱਚ ਕਿਹਾ ਜਾਂਦਾ ਹੈ ਜਦ ਉਹ ਆਲੇ ਦੁਆਲੇ ਦੀਆਂ ਵਸਤੂਆਂ ਦੀ ਨਿਸਬਿਤ ਆਪਣੀ ਜਗ੍ਹਾ ਬਦਲੇ ਅਤੇ ਕਿਸੇ ਵਸਤੂ ਨੂੰ ਸਥਿਰ ਕਿਹਾ ਜਾਂਦਾ ਹੈ ਜਦ ਉਹ ਆਲੇ ਦੁਆਲੇ ਦੀਆਂ ਵਸਤੂਆਂ ਦੀ ਨਿਸਬਿਤ ਆਪਣੀ ਜਗ੍ਹਾ ਨਾ ਬਦਲੇ। ਜ਼ਮੀਨ ਉਪਰ ਖੜ੍ਹਾ ਹੈਲੀਕਾਪਟਰ ਵੀ ਧਰਤੀ ਨਾਲ ਘੁੰਮ ਰਿਹਾ ਹੁੰਦਾ ਹੈ ਅਤੇ ਜਦ ਅਸੀਂ ਧਰਤੀ ਤੋਂ ਕੁਝ ਉਚਾਈ ਤੇ ਹੈਲੀਕਾਪਟਰ ਨੂੰ ਖੜ੍ਹਾ ਦੇਈਏ ਤਾਂ ਵੀ ਇਹ ਜ਼ਮੀਨ ਦੀ ਗਤੀ ਦੇ ਨਾਲ ਨਾਲ ਘੁੰਮ ਰਿਹਾ ਹੁੰਦਾ ਹੈ। ਸਾਨੂੰ ਇਹ ਸਥਿਰ ਇਸ ਕਰਕੇ ਹੀ ਜਾਪਦਾ ਹੈ ਕਿਉਂਕਿ ਇਹ ਸਾਡੀ ਨਿਸਬਿਤ ਆਪਣੀ ਜਗ੍ਹਾ ਨਹੀਂ ਬਦਲ ਰਿਹਾ ਹੁੰਦਾ।

ਇਸ ਨੂੰ ਹੋਰ ਸਪਸ਼ਟ ਕਰਨ ਲਈ ਅਸੀਂ ਚੱਲ ਰਹੀ ਰੇਲ ਗੱਡੀ ਦੀ ਉਦਾਹਰਨ ਲੈ ਸਕਦੇ ਹਾਂ ਕਿ ਇਸ ਵਿੱਚ ਬੈਠੇ ਮੁਸਾਫ਼ਿਰ ਸਥਿਰ ਬੈਠੇ ਜਾਪਦੇ ਹਨ ਹਾਲਾਂ ਕਿ ਉਹ ਗੱਡੀ ਦੀ ਰਫ਼ਤਾਰ ਨਾਲ ਇੱਕ ਜਗ੍ਹਾ ਤੋਂ ਦੂਸਰੀ ਜਗ੍ਹਾ ਜਾ ਰਹੇ ਹੁੰਦੇ ਹਨ। ਹੈਲੀਕਾਪਟਰ ਨਾਲ ਤੁਲਨਾ ਲਈ ਅਸੀਂ ਗੱਡੀ ਵਿੱਚ ਉਡਦੀ ਮੱਖੀ ਆਦਿ ਦੀ ਉਦਾਹਰਣ ਲੈ ਸਕਦੇ ਹਾਂ। ਇਹ ਨਹੀਂ ਹੁੰਦਾ ਕਿ ਗੱਡੀ ਵਿੱਚ ਮੱਖੀ ਦੇ ਉਡਾਰੀ ਮਾਰਨ ਤੇ ਗੱਡੀ ਉਸਦੇ ਹੇਠੋਂ ਅੱਗੇ ਨਿਕਲ ਜਾਵੇ ਤੇ ਮੱਖੀ ਡੱਬੇ ਦੀ ਪਿਛਲੀ ਦੀਵਾਰ ਨਾਲ ਜਾ ਵੱਜੇ। ਇਸਦਾ ਕਾਰਨ ਵੀ ਇਹੀ ਹੈ ਕਿ ਮੱਖੀ ਉੱਡਣ ਤੋਂ ਪਹਿਲਾਂ ਅਤੇ ਉਡਾਣ ਸਮੇਂ ਵੀ ਚੱਲ ਰਹੀ ਗੱਡੀ ਦੀ ਰਫ਼ਤਾਰ ਨਾਲ ਤਾਂ ਚੱਲ ਹੀ ਰਹੀ ਹੁੰਦੀ ਹੈ। ਉਡਾਰੀ ਦੌਰਾਨ ਉਹ ਜੋ ਜਗ੍ਹਾ ਬਦਲਦੀ ਹੈ ਉਹ ਰੇਲ ਗੱਡੀ ਦੀ ਨਿਸਬਿਤ ਹੀ ਬਦਲਦੀ ਹੈ ਨਾ ਕਿ ਧਰਤੀ ਦੀ ਨਿਸਬਿਤ। ਸੋ ਅਸਲ ਵਿੱਚ ਧਰਤੀ ਦੀ ਨਿਸਬਿਤ ਕਿਸੇ ਹੈਲੀਕਾਪਟਰ ਜਾਂ ਜਹਾਜ਼ ਨੂੰ ਸਥਿਰ ਕਰਨ ਦਾ ਮਤਲਬ ਤਾਂ ਇਸਨੂੰ ਕਿਸੇ ਸਥਾਨ ਤੇ ਧਰਤੀ ਜਿੰਨੀ ਤੇਜ਼ੀ ਨਾਲ ਘੁੰਮ ਰਹੀ ਹੈ ਉਤਨੀ ਹੀ ਗਤੀ ਨਾਲ ਉਲਟ ਦਿਸ਼ਾ (ਪੂਰਬ ਤੋਂ ਪੱਛਮ ਵੱਲ) ਵਿੱਚ ਚਲਾਉਣਾ ਹੋਵੇਗਾ। ਪਰ ਫਿਰ ਵੀ ਇਹ ਨਾ ਸਮਝਣਾ ਕਿ ਹੈਲੀਕਾਪਟਰ ਨੂੰ ਪੂਰਨ ਤੌਰ ਤੇ ਸਥਿਰ ਕਰ ਲਿਆ ਹੈ ਕਿਉਂਕਿ ਉਹ ਧਰਤੀ ਦੇ ਨਾਲ ਨਾਲ ਸੂਰਜ ਦੇ ਗਿਰਦ ਹੀ ਚੱਕਰ ਲਗਾ ਹੀ ਰਿਹਾ ਹੋਵੇਗਾ ਅਤੇ ਫਿਰ ਸੂਰਜ ਸਮੇਤ ਸਾਡਾ ਸੂਰਜ-ਮੰਡਲ ਵੀ ਤਾਂ ਬ੍ਰਹਿਮੰਡ ਵਿੱਚ ਘੁੰਮ ਰਿਹਾ ਹੈ। ਸੋ ਹੈਲੀਕਾਪਟਰ ਉੱਪਰ ਉਠਕੇ ਖੜ੍ਹਾ ਹੋਣ ਨਾਲ ਹੀ ਸਥਿਰ ਨਹੀਂ ਹੋ ਜਾਂਦਾ। ਉਦੋਂ ਇਸ ਦੀ ਸਥਿਰਤਾ ਕੇਵਲ ਸਾਡੀ ਨਿਸਬਿਤ ਹੀ ਹੁੰਦੀ ਹੈ ਕਿ ਨਾ ਕਿ ਧਰਤੀ ਦੀ ਨਿਸਬਿਤ।



# ਖੋਜ ਖ਼ਬਰ

1. ਇੱਕ ਅੰਦਾਜ਼ਾ ਹੈ ਕਿ ਸੰਨ 2030 ਤੱਕ ਬਰਾਜ਼ੀਲ ਦੇ ਸਾਰੇ ਸਵਾਨਾ ਜੰਗਲ (ਜਿੰਨ੍ਹਾਂ ਦਾ ਰਕਬਾ 50 ਕਰੋੜ ਏਕੜ ਹੈ) ਖਤਮ ਹੋ ਜਾਣਗੇ। ਕਨਜ਼ਰਵੇਸ਼ਨ ਇੰਟਰਨੈਸ਼ਨਲ ਦੇ ਅਧਿਐਨ ਮੁਤਾਬਕ 57 ਫੀਸਦੀ ਰਕਬਾ ਪਹਿਲਾਂ ਹੀ ਖਤਮ ਹੋ ਚੁੱਕਾ ਹੈ ਅਤੇ ਜੰਗਲਾਂ ਦਾ ਖਾਤਮਾ 75 ਲੱਖ ਏਕੜ ਪ੍ਰਤੀ ਸਾਲ ਦੀ ਦਰ ਨਾਲ ਜਾਰੀ ਹੈ। **ਕਾਰਨ :** ਖੇਤੀਬਾੜੀ, ਬੇਤਰਤੀਬਾ ਵਿਕਾਸ, ਸ਼ਹਿਰੀਕਰਨ ਤੇ ਅੱਗੇ। ਇੱਥੇ ਇਸ ਵਿਸ਼ੇਸ਼ ਹੈ ਕਿ ਬਰਾਜ਼ੀਲ ਦੇ ਇਹ ਜੰਗਲ ਦੁਨੀਆਂ ਬਹੁਤ ਹੀ ਖੂਬਸੂਰਤ ਵੰਨਸੁਵੰਨਤਾ ਵਾਲੇ ਇਲਾਕਿਆਂ ਵਿਚ ਸ਼ੁਮਾਰ ਕੀਤੇ ਜਾਂਦੇ ਹਨ ।

*(ਡਾਊਨ ਟੂ ਅਰਥ ਅਗਸਤ 31, 2004)*

2. ਪੁਰੀ ਦੀ ਪਵਿੱਤਰ ਜਗਨਨਾਥ ਰੱਥ ਯਾਤਰਾ ਵੀ ਈਕਾਲੋਜੀਕਲ ਸੰਕਟ ਦਾ ਸ਼ਿਕਾਰ ਹੋ ਰਹੀ ਹੈ। ਰੱਥਾਂ ਦੇ ਬਣਾਉਣ ਅਤੇ ਹੋਰ ਰਸਮਾਂ ਕਰਨ ਵਿਚ ਬਹੁਤ ਨਾਯਾਬ ਦਰਖਤਾਂ ਦੀ ਲੱਕੜ ਦੀ ਵਰਤੋਂ ਹੁੰਦੀ ਹੈ। ਜੰਗਲਾਤ ਮਹਿਕਮੇ ਦਾ ਕਹਿਣਾ ਹੈ ਕਿ ਅਸੀਂ ਇੰਨੀ ਲੱਕੜ ਮੁਹੱਈਆ ਨਹੀਂ ਕਰ ਸਕਦੇ ਕਿਉਂਕਿ ਜੰਗਲ ਤੇਜ਼ੀ ਨਾਲ ਖਤਮ ਹੋ ਰਹੇ ਹਨ। ਵਰਨਣ ਯੋਗ ਹੈ ਕਿ ਪੁਰੀ ਦੀ ਜਗਨਨਾਥ ਰੱਥ ਯਾਤਰਾ ਦੇ ਤਿੰਨ ਰੱਥ ਬਣਾਉਣ ਲਈ ਗਿਆਰਾਂ ਸੌ ਵੱਡੇ ਮੁੱਢਾਂ ਦੀ ਲੋੜ ਪੈਂਦੀ ਹੈ ਅਤੇ ਫਿਰ ਲੰਗਰ, ਹਵਨ ਵਾਸਤੇ ਵੀ ਲੱਕੜ ਚਾਹੀਦੀ ਹੈ। 30,000 ਲੋਕਾਂ ਲਈ 56 ਕਿਸਮ ਦੇ ਖਾਣੇ ਬਣਾਉਣ ਲਈ ਹਰ ਰੋਜ਼ 25 ਟਨ ਲੱਕੜ ਚਾਹੀਦੀ ਹੈ। ਹੁਣ ਭਗਵਾਨ ਨੂੰ ਆਪਣੀ ਸਵਾਰੀ ਲਈ ਆਪਣਾ ਵਾਹਨ ਸ਼ਾਇਦ ਵਾਹਨ ਬਦਲਣਾ ਪੈ ਸਕਦਾ ਹੈ। ਕਿਉਂਕਿ 65 ਕਰੋੜ ਦੀ ਲਾਗਤ ਵਾਲਾ ਜਗਨਨਾਥ ਵਣ ਪਰਕਲਪ ਪ੍ਰੋਗ੍ਰਾਮ ਕਿਉਂ ਨਹੀਂ ਕਾਮਯਾਬ ਹੋਇਆ ਇਹ ਮੰਦਰ ਦੇ ਪ੍ਰਬੰਧਕਾਂ ਨੂੰ ਪਤਾ ਹੋ ਸਕਦਾ ਹੈ।

*(ਡਾਊਨ ਟੂ ਅਰਥ ਦਸੰਬਰ 15, 2003)*

3. ਇਟਲੀ ਦੀ ਇਕ ਖੋਜ ਸੰਸਥਾ ਨੇ ਸਰਵੇ ਕੀਤਾ ਹੈ ਕਿ ਸੰਸਾਰ ਵਿਚ ਸਿਗਰਟ ਦੇ ਧੂੰਏਂ ਨਾਲ ਹੋਣ ਵਾਲਾ ਪ੍ਰਦੂਸ਼ਣ ਡੀਜ਼ਲ ਕਾਰਾਂ ਦੇ ਧੂੰਏਂ ਨਾਲੋਂ 10 ਗੁਣਾਂ ਜ਼ਿਆਦਾ ਹੈ।

4. ਵਿਗਿਆਨੀਆਂ ਨੇ ਇਕ ਅਜਿਹੀ ਐਂਥਰੈਕਸ ਵੈਕਸੀਨ ਦੀ ਖੋਜ ਕੀਤੀ ਹੈ ਜਿਹੜੀ ਕਿ ਨੱਕ ਨਾਲ ਸੁੰਘੀ ਜਾ ਸਕਦੀ ਹੈ ਤੇ ਇਉਂ ਟੀਕਿਆਂ ਦੀ ਲੋੜ ਨਹੀਂ ਰਹਿੰਦੀ।

5. ਪੂਰੇ ਸਰੀਰ ਦੀ ਸੀ. ਟੀ. ਸਕੈਨ ਕਰਵਾਉਣ ਵਾਲੇ ਮਰੀਜ਼ਾਂ ਨੂੰ ਰੇਡੀਏਸ਼ਨ ਦਾ ਇੰਨਾਂ ਖਤਰਾ ਹੁੰਦਾ ਹੈ ਜਿੰਨਾਂ ਕਿ ਲੋਕਾਂ ਨੂੰ ਜਪਾਨ ਉਪਰ ਐਟਮ ਬੰਬ ਡਿਗਣ ਵੇਲੇ ਹੋਇਆ ਸੀ। ਇਸ ਰੇਡੀਏਸ਼ਨ ਨੂੰ ਕੈਂਸਰ ਦਾ ਮੁੱਖ ਕਾਰਨ ਮੰਨਿਆ ਜਾ ਰਿਹਾ ਹੈ। ਬੱਚੇ ਇਸਦੇ ਵੱਧ ਸ਼ਿਕਾਰ ਹੁੰਦੇ ਹਨ।

6. ਰੀੜ੍ਹ ਦੀ ਹੱਡੀ ਦੇ ਰੋਗੀਆਂ ਲਈ ਇਕ ਖੁਸ਼ਖਬਰੀ ਹੈ। ਕਿਉਂਕਿ ਜਿੰਨਾਂ ਲੋਕਾਂ ਦੀ ਰੀੜ੍ਹ ਦੀ ਹੱਡੀ ਟੁੱਟ ਜਾਂਦੀ ਹੈ ਉਹ ਪੂਰੀ ਤਰ੍ਹਾਂ ਕਦੀ ਵੀ ਠੀਕ ਨਹੀਂ ਹੁੰਦੇ ਬਲਕਿ ਉਹ ਟੁੱਟਣ ਵਾਲੇ ਥਾਂ ਤੋਂ ਹੇਠਾਂ ਨਕਾਰਾ ਹੋ ਜਾਂਦੇ ਹਨ। ਪ੍ਰੰਤੂ ਸੈਮੂਅਲ ਸਟੱਪ ਅਤੇ ਉਸਦੀ ਟੀਮ ਨੇ ਇਹ ਦਾਅਵਾ ਕੀਤਾ ਹੈ ਕਿ ਉਹਨਾਂ ਨੇ ਇਕ ਅਜਿਹਾ ਨੈਨੋਸਕੇਲ ਯੰਤਰ ਤਿਆਰ ਕੀਤਾ ਹੈ ਜਿਸ ਉਪਰ ਕਿ ਨਿਊਰੋਨ (ਦਿਮਾਗ ਦੇ ਸੈੱਲ) ਪੈਦਾ ਹੋ ਕੇ, ਟੁੱਟ ਚੁੱਕੀ ਸੰਚਾਰ ਪ੍ਰਣਾਲੀ ਨੂੰ ਜੋੜ ਦਿੰਦੇ ਹਨ ਅਤੇ ਸੰਚਾਰ ਪ੍ਰਣਾਲੀ ਦੁਬਾਰਾ ਚਲ ਪੈਂਦੀ ਹੈ। (ਨੈਨੋਟੈਕਨਾਲੋਜੀ ਅੱਜ ਦੀ ਸਾਇੰਸ ਦੀ ਦੁਨੀਆਂ ਦਾ ਅਦਭੁਤ ਵਰਤਾਰਾ ਹੈ।)

*(ਸਾਇੰਸ ਰੀਪੋਰਟਰ ਅਕਤੂਬਰ 2004)*

7. ਬ੍ਰਿਟੇਨ ਵਿੱਚ ਹੋਏ ਇੱਕ ਖੋਜ ਅਧਿਐਨ ਵਿੱਚ ਇਹ ਤੱਥ ਸਾਹਮਣੇ ਆਇਆ ਹੈ ਕਿ ਡਿਸਕੋ ਪੱਬ, ਕਲੱਬ ਅਤੇ ਬੀਅਰ ਬਾਰ ਵਿੱਚ ਕੰਮ ਕਰ ਰਹੇ ਲੋਕਾਂ ਦੀ ਸੁਣਨ ਦੀ ਸਮਰਥਾ ਹਮੇਸ਼ਾਂ ਲਈ ਖਤਮ ਹੋ ਸਕਦੀ ਹੈ ਕਿਉਂਕਿ ਇਹ ਲੋਕ ਲਗਾਤਾਰ ਤੇਜ਼ ਸੰਗੀਤ ਦੀਆਂ ਧੁਨੀਆਂ ਸੁਣਦੇ ਰਹਿੰਦੇ ਹਨ। ਇਹ ਅਧਿਐਨ ਬ੍ਰਿਟੇਨ ਦੇ 'ਰਾਇਲ ਇੰਸਟੀਚਿਊਟ ਫਾਰ ਦੀ ਡੀਫ਼' ਨੇ ਕਰਵਾਇਆ ਹੈ। ਇਸ ਸੰਸਥਾ ਨੇ ਆਪਣੇ ਅਧਿਐਨ ਵਿੱਚ ਬ੍ਰਿਟੇਨ ਦੇ ਡਿਸਕੋ, ਪੱਬ, ਕਲੱਬ ਅਤੇ ਬੀਅਰ ਬਾਰ ਵਿੱਚ ਕੰਮ ਕਰ ਰਹੇ ਪੰਜ ਲੱਖ ਤੋਂ ਜ਼ਿਆਦਾ ਲੋਕਾਂ ਨੂੰ ਸ਼ਾਮਲ ਕੀਤਾ ਗਿਆ ਹੈ। ਇਸ ਅਧਿਐਨ ਦੇ ਦਲ ਨਾਲ ਜੁੜੇ ਫਰਾਂਸੇਸ ਓ. ਗ੍ਰੇਡੀ ਨੇ ਉੱਚੇ ਸੰਗੀਤ ਦੇ ਤੇਜ਼ ਪ੍ਰਭਾਵ ਤੋਂ ਬਚਣ ਲਈ ਇਹਨਾਂ ਲੋਕਾਂ ਨੂੰ ਕੰਨਾਂ ਵਿੱਚ ਈਅਰ ਪਲੱਗ ਵਰਤਣ ਦੀ ਸਲਾਹ ਦਿੱਤੀ ਹੈ।

8. ਅਮਰੀਕੀ ਵਿਗਿਆਨੀਆਂ ਦਾ ਕਹਿਣਾ ਹੈ ਕਿ ਜੇ ਤੁਸੀਂ ਸਚਮੁੱਚ ਨਹੀਂ ਚਾਹੁੰਦੇ ਕਿ ਤੁਹਾਡੇ ਚਿਹਰੇ ਤੇ ਝੁਰੜੀਆਂ ਪੈਣ, ਧੌਲੇ ਆਉਣ ਜਾਂ ਕੰਮ ਕਰਨ ਵੇਲੇ ਥਕਾਨ ਹੋਵੇ ਤਾਂ ਬੱਸ ਅੱਜ ਤੋਂ ਹੀ ਤਣਾਅ ਤੋਂ ਛੁਟਕਾਰਾ ਪਾ ਲਓ। ਇਸ ਗੱਲ ਦੀਆਂ ਕਿਆਸਰਾਈਆਂ ਲੰਬੇ ਸਮੇਂ ਤੋਂ ਲਗਾਈਆਂ ਜਾਂਦੀਆਂ ਸਨ ਕਿ ਲਗਾਤਾਰ ਤਣਾਅ ਵਿੱਚ ਰਹਿਣ ਨਾਲ ਆਦਮੀ ਦੀ ਉਮਰ ਘਟਦੀ ਹੈ ਪਰ ਅਜਿਹਾ ਪਹਿਲੀ ਵਾਰ ਹੋਇਆ ਹੈ ਕਿ ਤਣਾਅ ਅਤੇ ਬੁਢਾਪੇ ਦਰਮਿਆਨ ਕੋਈ ਵਿਗਿਆਨਕ ਰਿਸ਼ਤਾ ਲੱਭਿਆ ਗਿਆ ਹੋਵੇ। ਅਮਰੀਕੀ ਵਿਗਿਆਨੀਆਂ ਦੀ ਆਪਣੇ ਤਰ੍ਹਾਂ ਦੀ ਇਸ ਬਿਲਕੁਲ ਅਨੋਖੀ ਖੋਜ ਵਿੱਚ ਇਸ ਗੱਲ ਦਾ ਖੁਲਾਸਾ ਕੀਤਾ ਗਿਆ ਹੈ ਕਿ ਲਗਾਤਾਰ ਤਣਾਅ ਵਿੱਚ ਰਹਿਣ ਨਾਲ ਕੋਸ਼ਿਕਾਵਾਂ ਵਿਚਲੇ ਗੁਣ ਸੂਤਰਾਂ ਦਾ ਹਿੱਸਾ ਤੇਜ਼ੀ ਨਾਲ ਮੁਰਝਾਉਣ ਲਗਦਾ ਹੈ। ਅਜਿਹਾ ਹੋਣ ਨਾਲ ਵਿਅਕਤੀ ਦੀ ਉਮਰ ਘੱਟ ਹੋ ਜਾਂਦੀ ਹੈ ਅਤੇ ਸਰੀਰ ਦੇ ਬੁੱਢਾ ਹੋਣ ਦੀ ਰਫ਼ਤਾਰ ਵਧ ਜਾਂਦੀ ਹੈ।

ਇਸ ਖੋਜ ਤੇ ਆਪਣੀ ਰਾਇ ਜ਼ਾਹਿਰ ਕਰਦਿਆਂ ਕੁਝ ਹੋਰ ਸੀਨੀਅਰ ਵਿਗਿਆਨੀਆਂ ਨੇ ਕਿਹਾ ਕਿ ਜੇ ਇਸ ਖੋਜ ਦੇ ਨਤੀਜਿਆਂ ਦੀ ਪੁਸ਼ਟੀ ਹੋ ਜਾਂਦੀ ਹੈ ਤਾਂ ਮਨੋਵਿਗਿਆਨਕ ਜਾਂ ਭਾਵਨਾਤਮਕ ਤਣਾਅ ਦੀ ਕੋਸ਼ਿਕੀ ਵਿਆਖਿਆ ਸੰਭਵ ਹੋ ਸਕੇਗੀ, ਇਸ ਦੇ ਲਈ ਲੋੜ ਹੈ ਕਿ ਇਸ ਸਬੰਧ ਵਿੱਚ ਹੋਰ ਖੋਜਾਂ ਕੀਤੀਆਂ ਜਾਣ।

*(ਜੱਗਬਾਣੀ, 1 ਦਸੰਬਰ)*

## ਤਾਂਤ੍ਰਿਕ ਵੱਲੋਂ ਹੁਸ਼ਿਆਰਪੁਰ ਦੀ ਲੜਕੀ ਨਾਲ ਕਈ ਦਿਨ ਬਲਾਤਕਾਰ




ਹੁਸ਼ਿਆਰਪੁਰ ਦੀ ਨਵੀਂ ਆਬਾਦੀ ਨਾਲ ਸਬੰਧਿਤ ਇੱਕ ਲੜਕੀ ਨੂੰ ਅਗਵਾ ਅਤੇ ਉਸ ਨਾਲ ਬਲਾਤਕਾਰ ਕਰਨ ਦੇ ਦੋਸ਼ ਹੇਠ ਪੁਲੀਸ ਨੇ ਜੈਪੁਰ ਦੇ ਇੱਕ ਤਾਂਤਰਿਕ ਲਕਸ਼ਮੀ ਨਰਾਇਣ ਸ਼ਰਮਾ ਅਤੇ ਉਸਦੇ ਪੰਜ ਹੋਰ ਸਾਥੀਆਂ ਵਿਰੁੱਧ ਕੇਸ ਦਰਜ ਕਰ ਲਿਆ ਹੈ।

ਲੜਕੀ ਨੇ ਪੁਲੀਸ ਕੋਲ ਦਰਜ ਕਰਵਾਈ ਐਫ. ਆਈ. ਆਰ. ਵਿੱਚ ਕਿਹਾ ਹੈ ਕਿ ਲਕਸ਼ਮੀ ਕਾਂਤ ਨੇ ਪਹਿਲਾਂ ਲੜਕੀ ਦੇ ਘਰ ਵਾਲਿਆਂ ਨੂੰ ਉਨ੍ਹਾਂ ਦੀ ਲੜਕੀ ਨੂੰ ਆਈ. ਏ. ਐਸ. ਅਧਿਕਾਰੀ ਬਨਾਉਣ ਦਾ ਝਾਂਸਾ ਦਿੱਤਾ ਅਤੇ ਦੱਸਿਆ ਕਿ ਉਹ ਵੀ ਆਈ. ਏ. ਐਸ. ਅਧਿਕਾਰੀ ਰਹਿ ਚੁੱਕਾ ਹੈ ਅਤੇ ਅਧਿਆਤਮਿਕ ਜ਼ਿੰਦਗੀ ਜਿਉਣ ਲਈ ਇਸ ਅਹੁਦੇ ਤੋਂ ਅਸਤੀਫਾ ਦੇ ਦਿੱਤਾ ਸੀ। 15 ਜੁਲਾਈ ਨੂੰ ਉਕਤ ਤਾਂਤਰਿਕ ਉਸਨੂੰ ਦਿੱਲੀ ਵਿਖੇ ਇੱਕ ਕਾਲਜ ਵਿੱਚ ਨੌਕਰੀ ਦਿਵਾਉਣ ਲਈ ਇੰਟਰਵਿਊ ਦੇ ਨਾਂ 'ਤੇ ਦਿੱਲੀ ਲੈਕੇ ਜਾਣ ਦਾ ਬਹਾਨਾ ਲਾ ਕੇ ਘਰੋਂ ਲੈ ਗਿਆ ਪਰ ਰਸਤੇ ਵਿੱਚ ਉਸਨੂੰ ਖਾਣ ਵਾਲੀ ਕੋਈ ਚੀਜ ਦੇਕੇ ਬੇਹੋਸ਼ ਕਰ ਦਿੱਤਾ। ਇਸ ਤਰ੍ਹਾਂ ਉਸਨੂੰ ਜੈਪੁਰ ਲਿਜਾਕੇ ਇੱਕ ਡਾਕਟਰ ਦੇ ਘਰ ਤਾਂਤਰਿਕ ਨੇ ਉਸ ਨਾਲ ਬਲਾਤਕਾਰ ਕੀਤਾ। ਲੜਕੀ ਦੇ ਦੱਸਣ ਮੁਤਾਬਿਕ ਲਕਸ਼ਮੀ ਨਰਾਇਣ ਨੇ ਉਸਨੂੰ ਡਰਾਇਆ ਧਮਕਾਇਆ ਕਿ ਜੇ ਉਸਨੇ ਰੌਲਾ ਪਾਇਆ ਜਾਂ ਭੱਜਣ ਦੀ ਕੋਸ਼ਿਸ ਕੀਤੀ ਤਾਂ ਉਹ ਬੁਰੀ ਆਤਮਾ ਭੇਜਕੇ ਉਸਦੇ ਮਾਂ ਬਾਪ ਨੂੰ ਮਰਵਾ ਦੇਵੇਗਾ।

*(ਜੱਗਬਾਣੀ 8 ਦਸੰਬਰ)*

## ਸੰਤਾਂ ਦੇ ਸਤਾਇਆਂ ਨੇ ਪ੍ਰੈਸ ਕਾਨਫਰੰਸ ਕਰਕੇ ਆਪਣੇ ਦੁਖੜੇ ਰੋਏ

ਪੰਜਾਬ ਵਿੱਚ ਸੰਤਾਂ ਦੇ ਸਤਾਏ ਹੋਏ ਕੁਝ ਲੋਕਾਂ ਪਿਛਲੇ ਦਿਨੀਂ ਇੱਕ ਪ੍ਰੈਸ ਕਾਨਫਰੰਸ ਕਰਕੇ ਆਪਣੇ ਦੁਖੜੇ ਸਮਾਜ ਅਤੇ ਸਰਕਾਰ ਸਾਹਮਣੇ ਰੱਖੇ। ਜਿਲ੍ਹਾ ਰੋਪੜ ਦੇ ਪਿੰਡ ਬੁੱਢਾ ਭੌਰਾ ਦੇ ਵਾਸੀ ਤੀਰਥ ਸਿੰਘ ਨੇ ਦੱਸਿਆ ਕਿ ਹਰਿਆਣੇ ਵਿਚਲੇ ਇੱਕ ਸੰਤ, ਜਿਸਦਾ ਇੱਥੇ ਡੇਰਾ ਰੋਪੜ ਲਾਗੇ ਹੀ ਹੈ, ਨੇ ਉਨ੍ਹਾਂ ਦੀ ਸ਼ਰਧਾ ਦਾ ਨਜਾਇਜ਼ ਫਾਇਦਾ ਉਠਾਉਂਦੇ ਹੋਏ ਉਨ੍ਹਾਂ ਦੀ ਸਾਢੇ ਤਿੰਨ ਏਕੜ ਕੀਮਤੀ ਜ਼ਮੀਨ ਹੜੱਪ ਲਈ ਜਿਸਦੀ ਔਸਤਨ ਕੀਮਤ 50 ਤੋਂ 60 ਲੱਖ ਰੁਪਏ ਬਣਦੀ ਹੈ। ਉਨ੍ਹਾਂ ਦੱਸਿਆ ਕਿ ਜਦੋਂ ਸਾਡੀ ਇਨ੍ਹਾਂ ਨਾਲ ਕਾਫੀ ਨੇੜਤਾ ਸੀ ਤਾਂ ਇਨ੍ਹਾਂ ਇੱਕ ਭਰੇ ਦਰਬਾਰ ਵਿੱਚ ਆਪੇ ਹੀ ਐਲਾਨ ਕਰ ਦਿੱਤਾ ਕਿ ਸਾਡੇ ਪਰਿਵਾਰ ਨੇ ਆਪਣੀ ਸਾਰੀ ਜ਼ਮੀਨ ਡੇਰੇ ਦੇ ਨਾਂ ਕਰ ਦਿੱਤੀ ਹੈ। ਕੁੜਿੱਕੀ ਵਿੱਚ ਫਸਣ ਤੋਂ ਬਾਅਦ ਸਾਡਾ ਪੂਰਾ ਪਰਿਵਾਰ ਡੇਰੇ ਆ ਗਿਆ। ਉਨ੍ਹਾਂ ਦੋਸ਼ ਲਾਇਆ ਕਿ ਇਸੇ ਦੌਰਾਨ ਇਨ੍ਹਾਂ ਨੇ ਮੈਨੂੰ ਡੇਰੇ ਆਉਣ ਵਾਲੀਆਂ ਲੜਕੀਆਂ ਨੂੰ ਉਕਸਾਉਣ ਬਾਰੇ ਕਿਹਾ, ਜਿਸਤੋਂ ਨਾਂਹ ਕਰਨ 'ਤੇ ਇਨ੍ਹਾਂ ਦਾ ਵਿਹਾਰ ਮੇਰੇ ਪ੍ਰਤੀ ਬਹੁਤ ਸਖਤ ਹੋ ਗਿਆ ਅਤੇ ਇਨ੍ਹਾਂ ਇੱਕ ਵਾਰ ਮੇਰੇ ਥੱਪੜ ਵੀ ਮਾਰੇ।

ਇਸ ਡੇਰੇ ਦੇ ਸੇਵਾਦਾਰ ਰਹੇ ਰਤਨਪੁਰ ਪਿੰਡ ਦੇ ਹਰਪਾਲ ਸਿੰਘ ਨੇ ਵੀ ਦੋਸ਼ ਲਗਾਇਆ ਕਿ ਇਨ੍ਹਾਂ ਸੰਤਾਂ ਦੀਆਂ ਅਸ਼ਲੀਲ ਹਰਕਤਾਂ ਅਤੇ ਗੰਦੀ ਅਸਲੀਅਤ ਤੋਂ ਜਾਣੂ ਹੋਣ ਉਪਰੰਤ ਹੀ ਮੈ ਉਥੋਂ ਕਿਨਾਰਾ ਕਰ ਗਿਆ। ਉਸਨੇ ਡੇਰੇ ਨੂੰ ਤਿੰਨ ਗੱਡੀਆਂ ਵੀ ਦਾਨ ਕੀਤੀਆਂ। ਉਨ੍ਹਾਂ ਕਿਹਾ ਕਿ ਸੰਤ ਮੈਨੂੰ ਕਹਿੰਦੇ ਹੁੰਦੇ ਸਨ ਕਿ ਤੈਨੂੰ ਗੁਰੂ ਨਾਨਕ ਦੇ ਦਰਸ਼ਨ ਕਰਵਾਉਂਦੇ ਹਾਂ ਪ੍ਰੰਤੂ ਹੌਲੀ ਹੌਲੀ ਮੈਨੂੰ ਉਨ੍ਹਾਂ ਨੇ ਆਪਣੇ ਕੁਕਰਮਾਂ ਦਾ ਹਿੱਸੇਦਾਰ ਬਨਾਉਣ ਦੀ ਕੋਸ਼ਿਸ ਕੀਤੀ। ਇਸ ਪ੍ਰੈਸ ਕਾਨਫਰੰਸ ਨੂੰ ਸੰਬੋਧਨ ਕਰਨ ਵਾਲਿਆਂ ਵਿੱਚ ਕੁਲਦੀਪ ਸਿੰਘ ਪਿੰਡ ਬੜੀ ਝੱਲੀਆਂ, ਕੁਲਦੀਪ ਸਿੰਘ ਲੰਗੜੋਆ ਅਤੇ ਸਾਹਿਬ ਸਿੰਘ ਵੀ ਸ਼ਾਮਲ ਸਨ। ਇਹ ਸਾਰੇ ਕਈ ਸਾਲਾਂ ਤੋਂ ਡੇਰੇ ਦੀ ਸੇਵਾ ਕਰਦੇ ਆ ਰਹੇ ਸਨ। ਇਹਨਾਂ ਸਾਰਿਆਂ ਨੇ ਹੀ ਦੋਸ਼ ਲਗਾਉਂਦਿਆਂ ਕਿਹਾ ਕਿ ਉਕਤ ਸੰਤ ਦੇ ਡੇਰੇ ਵਿੱਚ ਧੀਆਂ ਭੈਣਾਂ ਦੀਆਂ ਇੱਜ਼ਤਾਂ ਮਹਿਫੂਜ ਨਹੀਂ ਅਤੇ ਉਥੇ ਜਾਣ ਵਾਲੇ ਦਰਜਨਾਂ ਵਿਅਕਤੀਆਂ ਨੂੰ ਲੁੱਟਿਆ ਜਾ ਚੁੱਕਾ ਹੈ।

*(ਨਵਾਂ ਜ਼ਮਾਨਾ, 20 ਨਵੰਬਰ)*

## ਤਾਂਤਰਿਕ ਦੇ ਕਹਿਣ 'ਤੇ ਬਣਿਆ ਸਲਵਾਰ ਚੋਰ

ਅਬੋਹਰ ਨੇੜਲੇ ਪਿੰਡ ਸੱਪਾਂਵਾਲੀ ਦਾ ਇੱਕ ਨੌਜਵਾਨ ਵਿਆਹੁਤਾ ਔਰਤਾਂ ਦੀਆਂ ਸਲਵਾਰਾਂ ਚੋਰੀ ਕਰਦਿਆਂ ਫੜ੍ਹਿਆ ਗਿਆ ਜਿਸ ਕਰਕੇ ਪਿੰਡ ਦੇ ਲੋਕਾਂ ਨੇ ਉਸਦੀ ਖਾਸੀ ਕੁਟਾਈ ਕੀਤੀ। ਕੁੱਟ ਖਾਣ ਬਾਅਦ ਪੰਚਾਇਤ ਅੱਗੇ ਉਸਨੇ ਦੱਸਿਆ ਕਿ ਉਸਦੀ ਸ਼ਾਦੀ ਹੋਈ ਨੂੰ ਪੰਜ ਸਾਲ ਹੋ ਗਏ ਸਨ ਪਰ ਉਸਦੇ ਕੋਈ ਸੰਤਾਨ ਨਹੀਂ ਹੋਈ ਸੀ। ਸੰਤਾਨ ਲਈ ਉਹ ਸਾਧਾਂ ਬਾਬਿਆਂ ਦੇ ਚੱਕਰ ਵਿੱਚ ਪੈ ਗਿਆ ਅਤੇ ਕਾਫੀ ਟੂਣੇ ਟੋਟਕੇ ਵੀ ਕੀਤੇ ਪਰ ਵਿਅਰਥ। ਆਖਰ ਸੱਪਾਂਵਾਲੀ ਵਿਖੇ ਡੇਰਾ ਜਮਾਈ ਬੈਠੇ ਇੱਕ ਬਾਬੇ ਨੇ ਕਿਹਾ ਕਿ ਜੇ ਉਹ ਨਵੀਆਂ ਵਿਆਹੁਤਾ ਦਸ ਔਰਤਾਂ ਦੀਆਂ ਸਲਵਾਰਾਂ ਚੋਰੀ ਕਰਕੇ ਲਿਆਵੇ ਤਾਂ ਉਸਦੇ ਸੰਤਾਨ ਪੈਦਾ ਹੋ ਜਾਵੇਗੀ। ਉਹ ਨੌਂ ਘਰਾਂ ਵਿਚੋਂ ਤਾਂ ਸਲਵਾਰਾਂ ਚੁੱਕ ਕੇ ਬਚਦਾ ਰਿਹਾ ਪਰ ਕਾਲੂ ਰਾਮ ਦੀ ਢਾਣੀ ਵਿਚੋਂ ਦਸਵੀਂ ਸਲਵਾਰ ਚੋਰੀ ਕਰਦਾ ਫੜਿਆ ਗਿਆ। ਉਸਨੇ ਪੰਚਾਇਤ ਅੱਗੇ ਆਪਣੀ ਗਲਤੀ ਸਵੀਕਾਰਦੇ ਹੋਏ ਛੱਡ ਦੇਣ ਦੀ ਅਪੀਲ ਕੀਤੀ ਅਤੇ ਪੰਚਾਇਤ ਨੇ ਉਸਤੇ ਤਰਸ ਖਾਂਦੇ ਹੋਏ ਉਸਨੂੰ ਅੱਗੇ ਤੋਂ ਅਜਿਹੀਆਂ ਹਰਕਤਾਂ ਨਾ ਕਰਨ ਦੀ ਹਿਦਾਇਤ ਦੇ ਕੇ ਛੱਡ ਦਿੱਤਾ।

*(ਅਮਰ ਉਜਾਲਾ, 7 ਦਸੰਬਰ)*



# ਵਾਤਾਵਰਣ ਅਧਿਐਨ ਲਈ ਕਿਤਾਬਾਂ

ਪ੍ਰੋ. ਸ਼ੁਭਪ੍ਰੇਮ

ਵਾਤਾਵਰਣ ਦੇ ਸਬੰਧ ਵਿਚ ਬਹੁਤ ਕੁਝ ਕਿਹਾ ਅਤੇ ਲਿਖਿਆ ਜਾਂਦਾ ਹੈ। ਬਹੁਤ ਵਾਰ ਪਾਠਕ ਦੀ ਦਿਲਚਸਪੀ ਸਿਰਫ ਅੰਕੜਿਆਂ ਤੱਕ ਮਹਿਦੂਦ ਹੋ ਜਾਂਦੀ ਹੈ। ਕਿਥੇ, ਕਿੰਨੀ ਤੇ ਕੌਣ ਵਾਤਾਵਰਣਕ ਵਿਗਾੜ ਪੈਦਾ ਕਰ ਰਿਹਾ ਹੈ। ਅੰਕੜੇ ਵੀ ਜ਼ਰੂਰੀ ਹਨ ਪਰ ਇਸ ਤੋਂ ਜ਼ਰੂਰੀ ਸਿਧਾਂਤਕ ਤੌਰ ਤੇ ਕਿਸੇ ਵਰਤਾਰੇ ਨੂੰ ਸਮਝਣਾ ਹੁੰਦਾ ਹੈ। ਇਸ ਲਈ ਬਹੁਤ ਵਾਰ ਵਕਤ ਦੀ ਕਮੀ ਜਾਂ ਸਾਧਨਾਂ ਦੀ ਕਮੀ ਤੇ ਜਾਂ ਫਿਰ ਸੂਚਨਾ ਦੀ ਕਮੀ ਕਰਕੇ ਹੀ ਅਸੀਂ ਅਜਿਹੀ ਸਿਧਾਂਤਕ ਸੰਜੀਦਾ ਪਹੁੰਚ ਤੋਂ ਵਾਂਝੇ ਰਹਿ ਜਾਂਦੇ ਹਾਂ ਇਸੇ ਸੰਦਰਭ ਵਿਚ ਕੁਝ ਉਹਨਾਂ ਪੁਸਤਕਾਂ ਨਾਲ ਜਾਣਪਛਾਣ ਕਰਾਉਣ ਦੀ ਜ਼ਰੂਰਤ ਹੈ ਜਿਹੜੀਆਂ ਵਾਤਾਵਰਣਕ ਮੁੱਦਿਆਂ ਨੂੰ ਮਨੁੱਖ ਹਿਤੈਸ਼ੀ ਜ਼ਾਵੀਏ ਤੋਂ ਜਾਚਣ ਸਮਝਣ ਤੇ ਹੱਲ ਕਰਨ ਦੀ ਕੋਸ਼ਿਸ਼ ਹਨ :

1. The violence of green Revolution : ਹਰੇ ਇਨਕਲਾਬ ਦੀ ਹਿੰਸਾ (ਡਾ. ਵੰਦਨਾ ਸ਼ਿਵਾ)

1991 ਵਿਚ ਛਪੀ ਇਸ ਪੁਸਤਕ ਦੀ ਬੁੱਧੀਜੀਵੀ ਹਲਕਿਆਂ ਵਿਚ ਬਹੁਤ ਚਰਚਾ ਹੋਈ। ਇਸ ਕਿਤਾਬ ਨੇ ਪਹਿਲੀ ਵਾਰ ਹਰੇ ਇਨਕਲਾਬ ਦੇ ਦੁਸ਼-ਪ੍ਰਭਾਵਾਂ ਅਤੇ ਭਵਿੱਖ ਵਿਚ ਨਿਕਲਣ ਵਾਲੇ ਦੂਰ ਰਸੀ ਨਤੀਜਿਆਂ ਦੀ ਨਿਸ਼ਾਨਦੇਹੀ ਬਹੁਤ ਹੀ ਬਾਰੀਕਬੀਨੀ ਨਾਲ ਕੀਤੀ ਹੈ।

2. Mono cultures of the Mind : (ਡਾ. ਵੰਦਨਾ ਸ਼ਿਵਾ)

ਇਸ ਕਿਤਾਬ ਵਿਚ ਡਾ. ਵੰਦਨਾ ਸ਼ਿਵਾ ਨੇ ਇਸ ਮਿੱਥ ਨੂੰ ਤੋੜਨ ਦਾ ਯਤਨ ਕੀਤਾ ਹੈ ਜਿਹੜੀ ਅੱਜ ਬਹੁਸੰਮਤੀ ਦੇ ਮਨ ਵਿਚ ਘਰ ਕਰ ਚੁੱਕੀ ਹੈ ਕਿ ਮੌਜੂਦਾ ਵਿਕਾਸ ਮਾਡਲ ਤੋਂ ਬਿਨਾਂ ਹੋਰ ਕੋਈ ਚਾਰਾ ਹੀ ਨਹੀਂ ਹੈ। ਕਿ ਮਸ਼ੀਨੀ ਯੁਗ, ਰਸਾਇਣ ਅਧਾਰਤ ਖੇਤੀ ਹੀ ਸਾਡੇ ਸਮੇਂ ਦਾ ਅੰਤਮ ਸੱਚ ਹੈ, ਇਸ ਭੁਲੇਖੇ ਨੂੰ ਦੂਰ ਕਰਨ ਅਤੇ ਮਨੁੱਖ ਹਿਤੈਸ਼ੀ ਨਵੇਂ ਬਦਲ ਦੀ ਸੰਭਾਵਨਾ ਵਾਲੇ ਵਿਕਾਸ ਮਾਡਲ ਨੂੰ ਇਸ ਕਿਤਾਬ ਵਿਚ ਪੇਸ਼ ਕੀਤਾ ਗਿਆ ਹੈ।

ਡਾ. ਵੰਦਨਾ ਸ਼ਿਵਾ ਨੇ ਬਹੁਤ ਸਾਰੀਆਂ ਹੋਰ ਕਿਤਾਬਾਂ ਵੀ ਲਿਖੀਆਂ ਹਨ। ਵੰਦਨਾ ਸ਼ਿਵਾ ਕੈਨੇਡਾ ਤੋਂ ਫਿਜ਼ਿਕਸ ਵਿਚ ਪੀ. ਐਚ. ਡੀ. ਕਰਨ ਤੋਂ ਬਾਅਦ ਈਕਾਲੋਜੀ ਵੱਲ ਆਈ ਹੈ। ਇਸਤਰੀਆਂ ਦੇ ਮੁੱਦਿਆਂ ਅਤੇ ਵਾਤਾਵਰਣ ਦੇ ਮੁੱਦਿਆਂ ਦੀ ਉਹ ਧੜੱਲੇ ਨਾਲ ਵਕਾਲਤ ਕਰਦੀ ਹੈ। ਨੋਬਲ ਪੁਰਸਕਾਰ ਦਾ ਬਦਲ ਸਮਝੇ ਜਾਂਦੇ ਰਾਈਟ ਲਵਲੀਹੁੱਡ ਐਵਾਰਡ ਦੀ ਜੇਤੂ ਵੰਦਨਾ ਸ਼ਿਵਾ ਨੇ ਅਮਰੀਕੀ ਕੰਪਨੀ ਦੇ ਨਿੰਮ ਨੂੰ ਪੇਟੈਂਟ ਕਰਾਉਣ ਖਿਲਾਫ ਸਖਤ ਸਟੈਂਡ ਲਿਆ ਤੇ ਹਿੰਦੁਸਤਾਨ ਨੂੰ ਕੇਸ ਜਿੱਤ ਕੇ ਦਿੱਤਾ। ਉਹ ਅੱਜ ਕੱਲ ਰੀਸਰਚ ਫਾਊਂਡੇਸ਼ਨ ਫਾਰ ਸਾਇੰਸ, ਟੈਕਨਾਲੋਜੀ ਅਤੇ ਨੈਚਰਲ ਰੀਸੋਰਸ ਈਕਾਲੋਜੀ ਅਦਾਰੇ ਦੀ ਡਾਇਰੈਕਟਰ ਹੈ। ਵੰਦਨਾ ਸ਼ਿਵਾ ਦੀਆਂ ਲਿਖੀਆਂ ਸਾਰੀਆਂ ਕਿਤਾਬਾਂ ਇਸੇ ਅਦਾਰੇ ਤੋਂ ਪ੍ਰਾਪਤ ਕੀਤੀਆਂ ਜਾ ਸਕਦੀਆਂ ਹਨ।

3. Ecology against capitalism (ਜੌਹਨ ਬੇਲੈਮੀ ਫਾਸਟਰ)

ਜੌਹਨ ਬੇਲੈਮੀ ਫਾਸਟਰ ਦਾ ਨਾਂ ਕਿਸੇ ਜਾਣਪਛਾਣ ਦਾ ਮੁਥਾਜ ਨਹੀਂ ਹੈ। ਉਹ ਮੰਥਲੀ ਰੀਵੀਊ ਦਾ ਸਹਿ ਸੰਪਾਦਕ ਹੈ। ਇਸ ਕਿਤਾਬ ਵਿਚ ਮੌਜੂਦਾ ਵਾਤਾਵਰਣਕ (ਈਕਾਲੋਜੀਕਲ) ਵਿਗਾੜਾਂ ਦਾ ਸਿਆਸੀ ਤੇ ਮਾਲੀ ਸੰਦਰਭ ਸਮਝਣ ਦਾ ਯਤਨ ਹੈ। ਪ੍ਰਦੂਸ਼ਨ, ਬਰਕਰਾਰ ਵਿਕਾਸ, ਤਕਨਾਲੋਜੀ ਦਾ ਰੋਲ, ਜਨਸੰਖਿਆ, ਮਿੱਟੀ ਅਤੇ ਇੰਟਰਨੈਟ ਦੀ ਨਵੀਂ ਆਰਥਿਕਤਾ ਆਦਿ ਮੁੱਦਿਆਂ ਨੂੰ ਬਹੁਤ ਹੀ ਵਧੀਆ ਢੰਗ ਨਾਲ ਪੇਸ਼ ਕੀਤਾ ਹੈ।

4. The Vulnerable Planet : ਉਪਰੋਕਤ ਲੇਖਕ ਦੀ ਹੀ ਕਿਤਾਬ ਹੈ। ਦੁਨੀਆਂ ਦੀ ਬਹੁਚਰਚਿਤ ਛੋਟੀ ਜਿਹੀ ਕਿਤਾਬ ਵਿਚ ਧਰਤੀ ਨੂੰ ਦਰਪੇਸ਼ ਖ਼ਤਰਿਆਂ ਦੀ ਨਿਸ਼ਾਨਦੇਹੀ ਅਤੇ ਪਿਛੋਕੜ ਦਾ ਤਫਸੀਲੀ ਜ਼ਿਕਰ ਹੈ। ਵੈਸੇ ਇਹ ਕਿਤਾਬ ਕਿੰਤੂ ਮੁਕਤ ਨਹੀਂ ਹੈ। ਡੇਵਿਡ ਹਾਰਵੇ ਵਰਗੇ ਮਸ਼ਹੂਰ ਭੂਗੋਲ ਵਿਗਿਆਨੀ ਨੇ ਇਸ ਕਿਤਾਬ ਤੇ ਸਖਤ ਕਿੰਤੂ ਕੀਤੇ ਹਨ ਜਿਹਨਾਂ ਦਾ ਜੁਆਬ ਬੇਲੈਮੀ ਫਾਸਟਰ ਨੇ ਮੰਥਲੀ ਰੀਵੀਊ ਵਿਚ ਦਿੱਤਾ ਹੈ।

ਇਹ ਕਿਤਾਬਾਂ ਕਾਰਨਰ ਸਟੋਨ ਪਬਲੀਕੇਸ਼ਨਜ਼ ਤੋਂ ਮਿਲ ਸਕਦੀਆਂ ਹਨ।

5. Hinduism and Ecology : Intersection of Earth, Sky and Water ਕਰਿਸਟੋਫਰ ਦੀ ਰੈਪਲ ਤੇ ਮੈਰੀ ਐਵੀਲਿਨ ਟੱਕਰ ਦੀ ਸੰਪਾਦਿਤ ਕਿਤਾਬ ਵਿਚ ਦੁਨੀਆਂ ਭਰ ਦੇ ਮਸ਼ਹੂਰ ਲਿਖਾਰੀਆਂ ਦੇ ਲੇਖ ਸ਼ਾਮਲ ਹਨ। ਇਸ ਕਿਤਾਬ ਦੀ ਅਹਿਮੀਅਤ ਇਸ ਗੱਲ ਵਿਚ ਹੈ ਕਿ ਹਿੰਦੂਇਜ਼ਮ ਨੂੰ ਜਿਸ ਤਰੀਕੇ ਨਾਲ ਮਜ਼੍ਹਬੀ ਜਨੂੰਨੀਆਂ ਤੇ ਧਰਮ ਦੇ ਠੇਕੇਦਾਰਾਂ ਨੇ ਆਮ ਲੋਕਾਂ ਨੂੰ ਮੂਰਖ ਬਣਾਉਣ ਲਈ ਵਰਤਿਆ ਹੈ ਉਸਦੇ ਉਲਟ ਹਿੰਦੂਇਜ਼ਮ ਵਿਚਲੇ ਈਕਾਲੋਜੀਕਲ ਸਰੋਕਾਰਾਂ ਨੂੰ ਸਿਧਾਂਤਕ ਅਤੇ ਵਿਹਾਰਕ ਤੌਰ ਤੇ ਪਰਖਣ ਦਾ ਯਤਨ ਹੈ। ਸਹੀ ਸੋਚ ਵਾਲੇ ਲੋਕਾਂ ਲਈ ਪੁਰਾਤਨ ਵਿਰਸੇ ਨੂੰ ਸਹੀ ਸੰਦਰਭ ਵਿਚ ਵਾਚਣ ਅਤੇ ਸਮਝਣ ਵਿਚ ਇਹ ਕਿਤਾਬ ਮਦਦਗਾਰ ਹੋ ਸਕਦੀ ਹੈ ਅਤੇ ਨਾਲ ਹੀ ਕਿਸੇ ਫਲਸਫੇ ਜਾਂ ਜੀਵਨ ਜਾਚ ਨੂੰ ਸਿਰਫ ਰੱਬ, ਪੂਜਾ ਪਾਠ ਤੱਕ ਮਹਿਦੂਦ ਕਰਨ ਤੋਂ ਇਲਾਵਾ ਵੀ ਉਸਨੂੰ ਪਰਖਿਆ, ਸਮਝਿਆ ਜਾ ਸਕਦਾ ਹੈ। ਕੁਦਰਤ, ਮਨੁੱਖ ਕੁਦਰਤ ਸਬੰਧ, ਕੁਦਰਤੀ ਸ਼ਕਤੀਆਂ ਦੀ ਪੂਜਾ ਆਦਿ ਨੂੰ ਬਹੁਤ ਸਾਰੇ ਲੇਖਕਾਂ ਨੇ ਉਹਨਾਂ ਦੀ ਸਾਰਥਿਕਤਾ, ਨਿਰਾਰਥਿਕਤਾ, ਬੇਤੁਕਾਪਨ ਨੂੰ ਬੇਬਾਕੀ ਨਾਲ ਸਮਝਾਇਆ ਹੈ।

ਇਹ ਕਿਤਾਬ ਆਕਸਫੋਰਡ ਯੂਨੀਵਰਸਿਟੀ ਦੀ ਪਬਲੀਕੇਸ਼ਨ ਹੈ।

6. Tending the Earth : ਵਿਨੇਨ ਪੇਰੀਇਰ : ਭਾਰਤ ਦੀ ਰਵਾਇਤੀ, ਬਰਕਰਾਰ ਰਹਿਣ ਯੋਗ ਖੇਤੀਬਾੜੀ ਦੇ ਸੰਦਰਭ ਬਹੁਤ ਹੀ ਖ਼ੂਬਸੂਰਤੀ ਨਾਲ ਪੇਸ਼ ਕੀਤੇ ਹਨ। ਇਸ ਵਿਚ ਸਦੀਆਂ ਤੋਂ ਚਲੇ ਆ ਰਹੇ ਖੇਤੀ ਗਿਆਨ ਤੇ ਖੇਤੀ ਨਾਲ ਜੁੜੀ ਜੀਵਨ ਜਾਚ ਅਤੇ ਇਸ ਸਾਰੇ ਕੁਝ ਨੂੰ ਤਹਿਸ ਨਹਿਸ ਕਰਨ ਦੀ ਪੱਛਮੀ ਦੁਨੀਆਂ ਦੀ ਸਾਜਿਸ਼ ਨੂੰ ਬਹੁਤ ਵਧੀਆਂ ਢੰਗ ਨਾਲ ਪੇਸ਼ ਕੀਤਾ ਹੈ। ਹੋ ਰਹੇ ਵਾਤਾਵਰਣਕ ਵਿਗਾੜਾਂ ਦੇ ਕਾਰਨ ਅਤੇ ਇਲਾਜ ਅਤੇ ਪਿਛਲੇ 25

ਸਾਲ ਦੇ ਇਕੱਠੇ ਕੀਤੇ ਅੰਕੜੇ, ਗਿਆਨ ਤੇ ਦਸਤਾਵੇਜ਼ਾਂ ਤੇ ਆਧਾਰਤ ਸੌਖੀ ਭਾਸ਼ਾ ਵਿਚ ਲਿਖੀ ਇਹ ਕਿਤਾਬ ਪੜ੍ਹਨ ਯੋਗ ਹੈ। ਇਹ ਕਿਤਾਬ Other India Press ਦੀ ਪਬਲੀਕੇਸ਼ਨ ਹੈ। ਇਸ ਤੋਂ ਇਲਾਵਾ ਇਸੇ ਲੇਖਕ ਦੀ ਦੂਜੀ ਕਿਤਾਬ Asking the Earth ਵੀ ਪੜ੍ਹਨ ਦੇ ਕਾਬਲ ਹੈ

7. Small is beautiful : Economics as if People Mattered, E. F. Schumacher ਇਹ ਕਿਤਾਬ ਜਿਵੇਂ ਨਾਂ ਤੋਂ ਹੀ ਸਪਸ਼ਟ ਹੈ ਛੋਟੇ ਅਦਾਰਿਆਂ ਦੀ ਵਕਾਲਤ ਹੈ। ਛੋਟਾ ਕਿਸਾਨ, ਛੋਟਾ ਵਪਾਰੀ, ਛੋਟੀਆਂ ਖੂਬਸੂਰਤੀਆਂ, ਕੁਦਰਤ ਅਤੇ ਮਨੁੱਖੀ ਸਮਾਜ ਨੂੰ ਬਰਾਬਰਤਾ ਦਾ ਮਾਨਣਯੋਗ ਸੰਸਾਰ ਬਣਾਉਣ ਦਾ ਯਤਨ ਕਰਨ ਵਾਲੇ ਇਸ ਲੇਖਕ ਦਾ ਨਾਂ ਅੱਜ ਵੀ ਉਸਦੀ ਮੌਤ ਤੋਂ 35 ਸਾਲ ਬਾਅਦ ਵੀ ਬੜੇ ਖਲੂਸ ਨਾਲ ਲਿਆ ਜਾਂਦਾ ਹੈ। ਵਾਤਾਵਰਣ ਲਹਿਰ ਪ੍ਰਤੀ ਇਸ ਕਿਤਾਬ ਦੀ ਨਿਸ਼ਠਾ, ਲੁੱਟ ਰਹਿਤ ਸੰਸਾਰ ਦੀ ਸਿਰਜਣਾ ਦੀ ਮੁਦੱਈ ਇਹ ਪੁਸਤਕ ਬਹੁਤ ਹੀ ਦਿਲਚਸਪ ਹੈ।

8. ਇਸੇ ਹੀ ਲੇਖਕ ਦਾ ਇਕ ਹੋਰ ਪੁਸਤਕ This I believe (ਇਹ ਮੇਰਾ ਅਕੀਦਾ ਹੈ) ਸ਼ੂਮੇਚਰ ਦੇ ਆਰਥਿਕਤਾ, ਕੰਮ, ਸੁਹਜ, ਸਨਅਤ, ਵਿਕਾਸ, ਸ਼ਹਿਰ, ਅਹਿੰਸਾ ਆਦਿ ਉਪਰ ਲਿਖੇ 21 ਲੇਖਾਂ ਦਾ ਸੰਗ੍ਰਿਹ ਹੈ। 'ਦ ਵਿਵੇਕ ਫਾਊਂਡੇਸ਼ਨ' ਕਿਤਾਬਾਂ ਦੀ ਪ੍ਰਕਾਸ਼ਕ ਹੈ।

9. Silent Spring : Rachel Carson : ਇਸ ਕਿਤਾਬ ਦਾ ਜ਼ਿਕਰ ਤਰਕਸ਼ੀਲ ਦੇ ਇਕ ਅੰਕ ਵਿਚ ਪਹਿਲਾਂ ਵੀ ਆ ਚੁੱਕਾ ਹੈ। ਤਰਕਸ਼ੀਲ ਦੇ ਪਾਠਕ ਇਸ ਤੋਂ ਜਾਣੂੰ ਹੋਣਗੇ।

10. One Straw Revolution by Masa Nobu Fukuoka : ਆਪਣੀ ਕਿਸਮ ਦੀ ਬਹੁਚਰਚਿਤ ਕਿਤਾਬ ਹੈ।

*ਸੰਪਾਦਕੀ ਬੋਰਡ ਵੱਲੋਂ ਪਾਠਕਾਂ ਨੂੰ ਬੇਨਤੀ ਹੈ ਕਿ ਉਹ ਜੇਕਰ ਕਿਸੇ ਚੰਗੀ ਮਨੁੱਖ ਹਿਤੈਸ਼ੀ, ਗਿਆਨਮਈ ਕਿਤਾਬ ਨੂੰ ਪਸੰਦ ਕਰਨ ਤਾਂ ਅਦਾਰਾ ਤਰਕਸ਼ੀਲ ਨੂੰ ਲਿਖ ਭੇਜਣ।*

ਨਵੀਆਂ ਪੈੜਾਂ

## ✡ ✡ ✡ ਇੱਕ ਮਿਸਾਲੀ ਵਿਆਹ ✡ ✡ ✡

ਇਹਦੇ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਬੇਲੋੜੀਆਂ ਰਸਮਾਂ ਦੇ ਬੋਝ ਹੇਠ ਸਾਡਾ ਸਮਾਜ ਏਨਾ ਦਬ ਕੇ ਰਹਿ ਗਿਆ ਹੈ ਕਿ ਅਜਿਹੇ ਸਮਾਜਿਕ ਵਾਤਾਵਰਨ ਵਿੱਚ ਆਮ ਆਦਮੀ ਦਾ ਜੀਣਾ ਦੁੱਭਰ ਹੋਇਆ ਪਿਆ ਹੈ। ਬਹੁਤੇ ਲੋਕ ਸਮਾਜ ਵਿੱਚ ਪ੍ਰਚਲਿਤ ਬੇਲੋੜੇ ਰਸਮੋ ਰਿਵਾਜ਼ਾਂ ਤੋਂ ਖਹਿੜਾ ਛੁਡਾਉਣਾ ਚਾਹੁੰਦੇ ਹੋਏ ਵੀ ਆਪਣਾ 'ਨੱਕ' ਰੱਖਣ ਲਈ ਇਹ ਸਭ ਕੁਝ ਕਰੀ ਜਾਂਦੇ ਹਨ। ਸਮਾਜ ਵਿੱਚੋਂ ਕੱਟੇ ਜਾਣ ਦੇ ਡਰ ਕਰਕੇ ਲੋਕੀਂ ਅਜਿਹੀਆਂ ਰਸਮਾਂ ਕਰਦੇ ਹਨ ਜਿਨ੍ਹਾਂ ਤੋਂ ਬਿਨ੍ਹਾਂ ਆਰਾਮ ਨਾਲ ਸਰ ਸਕਦਾ ਹੈ। ਵਿਆਹ ਵਰਗੇ ਸੱਚੇ ਸੁੱਚੇ ਰਿਸ਼ਤਿਆਂ ਦੇ ਸਮਾਰੋਹਾਂ ਨੂੰ ਮੁਕਾਬਲੇਬਾਜ਼ੀ ਤੇ ਲੈਣ ਦੇਣ ਦੀ ਹਵਸ ਨੇ ਫਿੱਕਾ ਕਰ ਦਿੱਤਾ ਹੈ। ਅਜਿਹੇ ਦੌਰ ਵਿੱਚ ਕਿਤੇ ਨਾ ਕਿਤੇ ਕੋਈ ਆਸ ਦੀ ਕਿਰਨ ਨਜ਼ਰੀਂ ਪੈ ਜਾਏ ਤਾਂ ਚੰਗਾ ਸਮਾਜ ਸਿਰਜਣ ਦੀ ਚਾਹਤ ਰੱਖਣ ਵਾਲਿਆਂ ਨੂੰ ਕੁਝ ਤਸੱਲੀ ਦਾ ਅਹਿਸਾਸ ਹੁੰਦਾ ਹੈ। ਅਜਿਹਾ ਹੀ ਅਹਿਸਾਸ ਤਰਕਸ਼ੀਲ ਮੈਗਜ਼ੀਨ ਦੇ ਮੁੱਖ ਪ੍ਰਬੰਧਕ ਸੁਖਵਿੰਦਰ ਬਾਗਪੁਰ ਦੇ ਛੋਟੇ ਵੀਰ ਤੇ ਸੋਸਾਇਟੀ ਦੀ ਬਾਗਪੁਰ ਇਕਾਈ ਦੇ ਆਗੂ ਜਿੰਦਰ ਬਾਗਪੁਰ ਦੇ 16 ਨਵੰਬਰ 2004 ਨੂੰ ਹੋਏ ਵਿਆਹ ਨੇ ਕਰਵਾਇਆ। ਪਿੰਡ ਕਪਾਲਕੇ ਦੇ ਸ. ਗੁਰਨਾਮ ਸਿੰਘ ਦੀ ਬੇਟੀ ਪਰਮ ਨਾਲ ਜਿੰਦਰ ਬਾਗਪੁਰ ਨੇ ਜ਼ਿੰਦਗੀ ਵਿਚਲੀਆਂ ਚਾਨਣੀਆਂ ਧੁੱਪਾਂ ਨੂੰ ਰਲ ਕੇ ਮਾਨਣ ਦਾ ਅਹਿਦ ਲਿਆ। ਇਸ ਅਹਿਦ ਦੇ ਮੌਕੇ ਤੇ ਕਿਸੇ ਵੀ ਧਾਰਮਿਕ ਰਸਮ ਦੀ ਆੜ ਨਹੀਂ ਲਈ ਗਈ।

ਜਿੰਦਰ ਤੇ ਪਰਮ ਦੇ ਇਸ ਰਿਸ਼ਤੇ ਉਤੇ ਸਮਾਜਿਕ ਪ੍ਰਵਾਨਗੀ ਦੀ ਮੋਹਰ ਰਿਸ਼ਤੇਦਾਰਾਂ ਤੇ ਦੋਸਤਾਂ-ਮਿੱਤਰਾਂ ਨੇ ਇਕੱਤਰ ਹੋਕੇ ਖੁਸ਼ੀ ਮਨਾ ਕੇ ਲਾਈ। ਇਸ ਖੁਸ਼ੀ ਦੇ ਮੌਕੇ ਤੇ ਦਾਰੂ-ਸ਼ਾਰੂ, ਬੈਂਡ-ਵਾਜਾ, ਰੌਲਾ-ਰੱਪਾ ਤੇ ਡਾਂਸ-ਵਾਂਸ ਕਿਤੇ ਨਜ਼ਰ ਨਹੀਂ ਆਇਆ ਤੇ ਨਾ ਹੀ ਕਿਸੇ ਕੋਲੋਂ ਕਿਸੇ ਕਿਸਮ ਦਾ ਕੋਈ ਪਦਾਰਥਕ ਤੋਹਫਾ ਲਿਆ ਗਿਆ। ਜਦ ਨਵੀਂ ਜੋੜੀ ਸ਼ਾਹਕੋਟ ਦੇ ਕਰਤਾਰ ਪੈਲੇਸ ਵਿੱਚ ਮੇਲੀਆਂ ਦੇ ਰੂਬਰੂ ਹੋਈ ਤਾਂ ਨਾਮਵਰ ਗਜ਼ਲਗੋ ਜਗਜੀਤ ਜ਼ੀਰਵੀ ਨੇ ਬਾਬਾ ਬੁੱਲ੍ਹੇ ਸ਼ਾਹ, ਸੁਲਤਾਨ ਬਾਹੂ, ਮੀਸ਼ਾ, ਬਟਾਲਵੀ ਤੇ ਸੁਰਜੀਤ ਪਾਤਰ ਦੀਆਂ ਕਾਫ਼ੀਆਂ/ਗਜ਼ਲਾਂ ਨਾਲ ਖ਼ੂਬ ਰੰਗ ਬੰਨ੍ਹਿਆ। ਵਿਆਹ ਵਿੱਚ ਉਚੇਚੇ ਤੌਰ ਤੇ ਸ਼ਾਮਲ ਹੋਏ ਪਾਸ਼-ਹੰਸਰਾਜ ਅੰਤਰ-ਰਾਸ਼ਟਰੀ ਟਰੱਸਟ ਦੇ ਕਨਵੀਨਰ ਤੇ ਸ਼ਾਇਰ ਸੁਰਿੰਦਰ ਧੰਜਲ ਨੇ ਬਾਗਪੁਰ ਪਰਿਵਾਰ ਅਤੇ ਤਰਕਸ਼ੀਲਾਂ ਦੇ ਇਸ ਉੱਦਮ ਦੀ ਸਰਾਹਨਾ ਕੀਤੀ। ਪ੍ਰਵਾਸ ਦਾ ਤਜਰਬਾ ਸਾਂਝਾ ਕਰਦਿਆਂ ਉਨ੍ਹਾਂ ਦੱਸਿਆ ਕਿ ਦਾਜ-ਦਹੇਜ ਤੇ ਫੋਕੀਆਂ ਰਸਮਾਂ ਦਾ ਕੂੜਾ ਕਰਕਟ ਕੈਨੇਡਾ ਵਰਗੇ ਦੇਸ਼ਾਂ ਵਿੱਚ ਇੱਧਰ ਨਾਲੋਂ ਵੀ ਵੱਧ ਖਿਲਰਿਆ ਪਿਆ ਹੈ। ਖੁਸ਼ੀ ਦੇ ਇਸ ਸਮਾਰੋਹ ਨੂੰ ਸੋਸਾਇਟੀ ਵੱਲੋਂ ਰਾਜਿੰਦਰ ਭਦੌੜ ਅਤੇ ਪਰਿਵਾਰ ਵਲੋਂ ਸੁਖਵਿੰਦਰ ਬਾਗਪੁਰ ਨੇ ਸੰਬੋਧਨ ਕੀਤਾ। ਨਵੀਂ ਪਿਰਤ ਵਾਲੇ ਇਸ ਵਿਆਹ ਵਿੱਚ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਰਾਮ ਸਵਰਨ ਸਿੰਘ, ਨਵਾਂ ਜ਼ਮਾਨਾ ਦੇ ਸਾਹਿਤ ਸੰਪਾਦਕ ਬਲਵੀਰ ਪ੍ਰਵਾਨਾ, ਸ਼ਾਇਰ ਜਾਗੀਰ ਜੋਸਣ, ਮੋਹਨ ਮਤਿਆਲਵੀ, ਸੁਰਜੀਤ ਦੌਧਰ, ਧਰਮਪਾਲ ਉੱਗੀ ਆਦਿ ਅਨੇਕਾਂ ਸਨੇਹੀ, ਪੱਤਰਕਾਰ ਤੇ ਬੁੱਧੀਜੀਵੀ ਸ਼ਾਮਲ ਹੋਏ। ਸਾਦਗੀ, ਸੱਚੀ ਖੁਸ਼ੀ ਤੇ ਹਰ ਕਿਸਮ ਦੀਆਂ ਫੋਕੀਆਂ ਰਸਮਾਂ ਤੋਂ ਨਿਰਲੇਪ ਜਿੰਦਰ ਬਾਗਪੁਰ ਤੇ ਪਰਮ ਦਾ ਵਿਆਹ ਇੱਕ ਨਵੀਂ ਪਿਰਤ ਹੋ ਨਿਬੜਿਆ। ਅਦਾਰਾ ਤਰਕਸ਼ੀਲ ਪਰਿਵਾਰ ਦੀ ਇਸ ਖੁਸ਼ੀ ਵਿੱਚ ਸ਼ਾਮਲ ਹੁੰਦਾ ਹੋਇਆ ਇਸ ਪਿਰਤ ਨੂੰ ਹੋਰ ਸਾਥੀਆਂ ਵੱਲੋਂ ਅੱਗੇ ਤੋਰੇ ਜਾਣ ਲਈ ਆਸਵੰਦ ਹੈ।

▲ ▲ ▲ ▲ ▲ ▲ ▲ ▲





ਮਹਾਰਾਸ਼ਟਰ ਫੇਰੀ ਕੁਝ ਪ੍ਰਭਾਵ

# ਸਮਾਰੋਹ ਦੀ ਸਮਾਪਤੀ 'ਤੇ ਕੁਝ ਮਿਲਣੀਆਂ

*ਰਾਮ ਸਵਰਨ ਸਿੰਘ*

1 ਫਰਵਰੀ 2003 ਨੂੰ ਈਚਲਕਰੰਜੀ ਸਮਾਰੋਹ ਦੀ ਸਮਾਪਤੀ 'ਤੇ ਅੰਧ-ਸ਼ਰਧਾ ਨਿਰਮੂਲਨ ਸੰਮਤੀ, ਮਹਾਰਾਸ਼ਟਰ ਦੇ ਰਾਜ ਭਰ ਦੇ ਕੋਨੇ ਕੋਨੇ ਤੋਂ ਆਏ ਵਰਕਰਾਂ ਨੇ ਸਾਨੂੰ ਅਜਿਹੇ ਸਮਾਰੋਹ 'ਚ ਆਉਣ ਦੀ ਤਾਕੀਦ ਕੀਤੀ ਤਾਂ ਜੋ ਤਜਰਬਿਆਂ ਦਾ ਆਦਾਨ-ਪ੍ਰਦਾਨ ਕਰਕੇ ਲਹਿਰ ਦੀ ਮਜਬੂਤੀ ਲਈ ਹੋਰ ਸਾਰਥਿਕ ਕੰਮ ਕੀਤਾ ਜਾ ਸਕੇ। ਕਈਆਂ ਨੇ ਤਾਂ ਸਾਨੂੰ ਆਪਣੇ ਨਾਲ ਲਿਜਾਣ ਦੀ ਪੇਸ਼ਕਸ਼ ਵੀ ਕੀਤੀ ਪਰ ਸਮੇਂ ਸਿਰ ਵਾਪਸੀ ਕਰਕੇ ਅਸੀਂ ਉਨ੍ਹਾਂ ਨਾਲ ਮੁੜ ਆਉਣ ਦੇ ਵਾਅਦਾ ਕੀਤੀ। ਆਮ ਜੀਵਨ ਦੇ ਸਮਾਜਿਕ ਕਾਰਜਾਂ ਵਿਚ ਜਦ ਅਸੀਂ ਆਪਣੇ ਸਨੇਹੀਆਂ ਨੂੰ ਕੁਝ ਸਮੇਂ ਲਈ ਮਿਲਦੇ ਹਾਂ ਤਾਂ ਵਿਛੜਨ ਸਮੇਂ ਨਿਰਾਸ਼ਾ ਦਾ ਅਹਿਸਾਸ ਹੁੰਦਾ ਹੈ। ਪਰ ਅਨਿਸ (ਅੰਧ-ਸ਼ਰਧਾ ਨਿਰਮੂਲਨ ਸੰਮਤੀ) ਦੇ ਇਸ ਸਮਾਰੋਹ ਉਪਰੰਤ ਵਿਦਾਇਗੀ ਸਮੇਂ ਸਾਡੇ ਮਨ ਨੂੰ ਇਸ ਗੱਲ ਦੀ ਤਸੱਲੀ ਸੀ ਕਿ ਅਸੀਂ ਇੱਥੋਂ ਸਿੱਖ ਕੇ ਚੱਲੇ ਹਾਂ। ਇੱਥੋਂ ਹਾਸਲ ਹੋਇਆ ਤਜਰਬਾ ਪੰਜਾਬ ਦੀ ਤਰਕਸ਼ੀਲ ਲਹਿਰ ਲਈ ਸਹਾਈ ਸਿੱਧ ਹੋਵੇਗਾ। ਨਾਲ ਹੀ ਦੋਹਾਂ ਸੰਸਥਾਵਾਂ ਦੀ ਗੂੜ੍ਹੀ ਹੋਈ ਸਾਂਝ ਦੀ ਖੁਸ਼ੀ ਵੀ ਸੀ। ਅਨਿਸ ਦੇ ਪ੍ਰਮੁੱਖ ਆਗੂਆਂ ਡਾ. ਨਰੇਂਦਰ ਦੁਬੋਲਕਰ, ਕੁਮਾਰ ਮੰਡਪੇ, ਪੀ. ਐੱਨ. ਨਿਪਾਨੀਕਰ, ਸ੍ਰੀਮਤੀ ਸ਼ਾਲਿਨੀ ਓਕਾ ਤੇ ਮਾਧਵ ਬਾਵਾਗੇ ਨੇ ਸਾਨੂੰ ਨਿੱਘੀ ਵਿਦਾਇਗੀ ਦਿੱਤੀ ਤੇ ਲਗਾਤਾਰ ਮੇਲ-ਜੋਲ ਬਣਾਈ ਰੱਖਣ ਲਈ ਆਖਿਆ।

ਸ਼ਾਮ ਤੱਕ ਮੈਂ ਤੇ ਭੂਰਾ ਸਿੰਘ ਮਿਰਜ ਸ਼ਹਿਰ ਪਹੁੰਚ ਗਏ। ਇੱਥੇ ਅਸੀਂ ਅਨਿਸ ਦੇ ਸਰਗਰਮ ਵਰਕਰ ਸ੍ਰੀ ਰਾਮ ਚੰਦਰ ਤਾਵਰੇ ਨਾਲ ਸੰਪਰਕ ਕੀਤਾ ਤੇ ਉਨ੍ਹਾਂ ਦੇ ਘਰ ਚਲੇ ਗਏ। ਸ੍ਰੀ ਤਾਵਰੇ ਆਪਣੀ ਨੌਕਰੀ ਤੋਂ ਅਗਾਊਂ ਸੇਵਾ ਮੁਕਤ ਹੋ ਕੇ ਸਾਰਾ ਸਮਾਂ ਅਨਿਸ (ਅੰਧ ਸ਼ਰਧਾ ਨਿਰਮੂਲਨ ਸੰਮਤੀ) ਲਈ ਕੰਮ ਕਰਦੇ ਹਨ। ਘਰ ਪਹੁੰਚਣ ਤੇ ਉਨ੍ਹਾਂ ਸਾਡਾ ਨਿੱਘਾ ਸਵਾਗਤ ਕੀਤਾ। ਕਮਰੇ ਵਿਚ ਸਾਹਮਣੇ ਹੀ ਹੱਥ ਨਾਲ ਬਣੀ ਹੋਈ ਸ਼ਹੀਦ ਭਗਤ ਸਿੰਘ ਦੀ ਹੈਟ ਵਾਲੀ ਛੋਟੀ ਤਸਵੀਰ ਪਈ ਹੋਈ ਸੀ ਜਿਸਦੇ ਥੱਲੇ ਲਿਖਿਆ ਹੋਇਆ ਸੀ 'ਜ਼ਿੰਦਗੀ ਅਸੂਲਾਂ ਤੋਂ ਪਿਆਰੀ ਨਹੀਂ।' ਸ੍ਰੀ ਤਾਵਰੇ ਨੇ ਦੱਸਿਆ ਕਿ ਇਹ ਤਸਵੀਰ ਉਨ੍ਹਾਂ ਦੇ ਇਕਲੌਤੇ ਬੇਟੇ ਨੇ ਬਣਾਈ ਹੈ। ਸੱਤਵੀਂ ਕਲਾਸ 'ਚ ਪੜ੍ਹਦਾ ਉਨ੍ਹਾਂ ਦਾ ਬੇਟਾ ਭਗਤ ਸਿੰਘ ਦਾ ਬਹੁਤ ਉਪਾਸ਼ਕ ਸੀ। ਰਾਤ ਦੀ ਰੋਟੀ ਖਾਣ ਉਪਰੰਤ ਕਾਫੀ ਸਮਾਂ ਗੱਲਾਂ ਚੱਲਦੀਆਂ ਰਹੀਆਂ। ਸ੍ਰੀ ਤਾਵਰੇ ਨੇ ਆਪਣੇ ਜੀਵਨ ਤੇ ਅਨਿਸ ਲਈ ਕੰਮ ਕਰਦਿਆਂ ਹਾਸਲ ਤਜਰਬਿਆਂ ਬਾਰੇ ਦੱਸਿਆ। ਦੇਰ ਰਾਤ ਨੂੰ ਉਨ੍ਹਾਂ ਦੇ ਘਰ ਨਾਗਪੁਰ ਦੇ ਦੋ ਅਨਿਸ ਵਰਕਰ ਆ ਪਹੁੰਚੇ। ਉਹ ਵੀ ਈਚਲਕਰੰਜੀ ਸਮਾਰੋਹ ਵਿਚੋਂ ਆਏ ਸਨ। ਉਨ੍ਹਾਂ ਵਿਚ ਇਕ ਦਾ ਨਾਗਪੁਰ ਨੇੜੇ ਬਾਗ ਸੀ ਤੇ ਦੂਸਰਾ ਬਿਜਲੀ ਬੋਰਡ ਦਾ ਮੁਲਾਜ਼ਮ ਸੀ। ਉਨ੍ਹਾਂ ਅੰਧ-ਸ਼ਰਧਾ ਦੇ ਖਾਤਮੇ ਲਈ ਜੁਟਾਏ ਜਾ ਰਹੇ ਯਤਨਾਂ ਤੇ ਇਸ ਕਾਜ ਨਾਲ ਜੁੜੀਆਂ ਮੁਸ਼ਕਲਾਂ ਸਬੰਧੀ ਤਜਰਬੇ ਸਾਡੇ ਨਾਲ ਸਾਂਝੇ ਕੀਤੀ। ਦੇਰ ਰਾਤ ਗਈ ਤੱਕ ਅਸੀਂ ਗੱਲਬਾਤ ਕਰਦੇ ਰਹੇ। ਸੌਣ ਸਮੇਂ ਮੈਂ ਸੋਚ ਰਿਹਾ ਸਾਂ ਕਿ ਸਮਾਜਿਕ ਰਿਸ਼ਤਿਆਂ ਨਾਲੋਂ ਇਹ ਮਾਨਵੀ ਰਿਸ਼ਤਾ ਸਭ ਤੋਂ ਉੱਪਰ ਹੈ ਜਿਹੜਾ ਉੱਚੇ-ਸੁੱਚੇ ਆਦਰਸ਼ਾਂ ਨੂੰ ਪ੍ਰਣਾਇਆ ਹੋਇਆ ਤੇ ਸਵਾਰਥ ਰਹਿਤ ਹੈ।

2 ਫਰਵਰੀ 2003 ਨੂੰ ਅਸੀਂ ਸ੍ਰੀ ਤਾਵਰੇ ਤੇ ਪ੍ਰਸ਼ਾਂਤ ਪੋਤਦਾਰ ਨਾਲ ਅਨਿਸ ਦੇ ਮੈਗਜ਼ੀਨ 'ਅੰਧ-ਸ਼ਰਧਾ ਨਿਰਮੂਲਨ ਵਾਰਤਾਪੱਤਰ' ਦੇ ਮੁੱਖ ਦਫ਼ਤਰ ਸਾਂਗਲੀ ਵਿਖੇ ਗਏ ਜਿੱਥੇ ਸੰਪਾਦਕ ਪ੍ਰੋ. ਪ. ਆਰੜੇ ਤੇ ਸਹਿ. ਸੰਪਾਦਕ ਰਾਹੁਲ ਬੋਰਾਤ ਤੇ ਸੁਹਾਸ ਪੁਵਾਰ ਨੇ ਸਾਡਾ ਨਿੱਘਾ ਸਵਾਗਤ ਕੀਤਾ। ਉਨ੍ਹਾਂ ਆਪਣੇ ਮੈਗਜ਼ੀਨ, ਸੰਪਾਦਨਾ ਤੇ ਵੰਡ-ਵੰਡਾਈ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਸਾਡੇ ਵੱਲੋਂ 'ਤਰਕਸ਼ੀਲ' ਮੈਗਜ਼ੀਨ ਦੀ ਗਿਣਤੀ ਤੇ ਪ੍ਰਬੰਧ ਬਾਰੇ ਦੱਸਣ 'ਤੇ ਖੁਸ਼ੀ ਪ੍ਰਗਟਾਉਂਦਿਆਂ ਆਖਿਆ ਕਿ ਉਹ ਵੀ ਅਜਿਹਾ ਕਰਨ ਦੀ ਕੋਸ਼ਿਸ਼ ਕਰਨਗੇ। ਕੁਝ ਸਮਾਂ ਦਫ਼ਤਰ 'ਚ ਬਿਤਾਉਣ ਉਪਰੰਤ ਅਸੀਂ ਰਾਹੁਲ ਬੋਰਾਤ ਤੇ ਨਿਸ਼ਾਤ ਪੋਤਦਾਰ ਨਾਲ ਅਨਿਸ ਦਾ ਪਿੰਡਾਂ 'ਚ ਕੰਮ ਵੇਖਣ ਲਈ ਬੱਸ ਰਾਹੀਂ ਸ਼ੀਰਾਲ ਪਿੰਡ ਵੱਲ ਰਵਾਨਾ ਹੋਏ। ਜਦ ਅਸੀਂ ਸ਼ੀਰਾਲਾ ਬੱਸ ਅੱਡੇ ਤੇ ਪਹੁੰਚੇ ਤੇ ਅੱਡੇ ਵਿਚ ਲੱਗੇ ਸਪੀਕਰ 'ਚ ਸਾਡੇ ਨਾਮ ਲੈ ਕੇ ਇਹ ਅਨਾਊਂਸਮੈਂਟ ਕੀਤੀ ਜਾ ਰਹੀ ਸੀ ਕਿ ਅਸੀਂ ਉੱਥੇ ਪਹੁੰਚੀਏ ਜਿੱਥੇ ਅਨਿਸ ਦਾ ਵਰਕਰ ਸਾਨੂੰ ਉਡੀਕ ਰਿਹਾ ਸੀ। ਅੱਡੇ ਤੋਂ ਅਸੀਂ ਪਿੰਡ ਵਿਚ ਅਨਿਸ ਦਾ ਕੰਮ ਚਲਾ ਰਹੇ ਡਾ. ਜਾਡਵ ਦੇ ਘਰ ਪਹੁੰਚੇ ਜਿੱਥੇ ਕੁਝ ਹੋਰ ਵਰਕਰ ਵੀ ਹਾਜਰ ਸਨ। ਭੂਰਾ ਸਿੰਘ ਜੀ ਨੇ ਹਾਜਰ ਵਰਕਰਾਂ ਨੂੰ ਪੰਜਾਬ ਦੀ ਤਰਕਸ਼ੀਲ ਲਹਿਰ ਤੇ ਕੀਤੇ ਜਾ ਰਹੇ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਸ਼ੀਰਾਲਾ ਯੂਨਿਟ ਵੱਲੋਂ ਕੀਤੀਆਂ ਜਾਂਦੀਆਂ ਸਰਗਰਮੀਆਂ ਬਾਰੇ ਸਥਾਨਕ ਆਗੂਆਂ ਨੇ ਸੰਖੇਪ ਵਿਚ ਦੱਸਿਆ। ਹਾਜ਼ਰ ਵਰਕਰ ਪੰਜਾਬ ਦੀ ਤਰਕਸ਼ੀਲ ਲਹਿਰ ਦੇ ਕਾਰਜਾਂ ਬਾਰੇ ਜਾਣ ਕੇ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਆਪਣੇ ਕਲਚਰ ਤੇ ਪਿੰਡ 'ਚ ਨਾਗ ਪੰਚਮੀ ਵਾਲੇ ਦਿਨ ਲੋਕਾਂ ਵੱਲੋਂ ਅੰਧਵਿਸ਼ਵਾਸ ਤੋਂ ਪ੍ਰੇਰਿਤ ਹੋ ਕੇ ਕੀਤੀ ਜਾਂਦੀ ਕਾਰਵਾਈ ਬਾਰੇ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਸ਼ੀਰਾਲਾ ਪਿੰਡ ਦੇ ਲੋਕ ਮਨ ਦੀਆਂ ਮੁਰਾਦਾਂ ਪੂਰੀਆਂ ਕਰਨ ਦੀ ਇੱਛਾ ਨਾਲ ਨਾਗ-ਪੰਚਮੀ ਤੋਂ ਕੁਝ ਦਿਨ ਪਹਿਲਾਂ ਖੇਤਾਂ, ਸੁੰਨਸਾਨ ਥਾਵਾਂ ਤੇ ਪਹਾੜਾਂ ਦੀਆਂ ਖੁੰਦਰਾਂ ਚੋਂ ਸੱਪ ਲੱਭਣ ਲਈ ਤੁਰ ਪੈਂਦੇ ਹਨ। ਪਿੰਡ ਵਾਸੀ ਸੱਪਾਂ ਨੂੰ ਫੜਨ ਲਈ ਤੇ ਉਨ੍ਹਾਂ ਦੇ ਡੰਗ ਤੋਂ ਬਚਣ ਲਈ ਪੂਰੀ ਤਰ੍ਹਾਂ ਟਰੇਂਡ ਹਨ ਇੱਥੋਂ ਤੱਕ ਕਿ ਉਨ੍ਹਾਂ ਆਪਣੇ ਬੱਚਿਆਂ ਨੂੰ ਵੀ ਇਸ ਕੰਮ ਲਈ ਟਰੇਂਡ ਕੀਤਾ ਹੋਇਆ ਹੈ। ਨਾਗ-ਪੰਚਮੀ ਵਾਲੇ ਦਿਨ ਫੜੇ ਸੱਪਾਂ ਦੀ ਆਪੋ-ਆਪਣੇ ਘਰਾਂ 'ਚ ਪੂਜਾ ਕਰਨ ਉਪਰੰਤ ਸਾਰੇ ਪਿੰਡ ਵਾਸੀ ਸੱਪਾਂ ਨੂੰ ਹੱਥਾਂ 'ਚ ਫੜੀ ਪਿੰਡ ਦੀ ਗਲੀਆਂ 'ਚ ਜਲੂਸ ਕੱਢਦੇ ਹਨ। ਆਪਣੇ ਹੱਥਾਂ 'ਚ ਸੱਪਾਂ ਨੂੰ ਨਚਾਉਂਦੇ ਹਨ। ਅਜਿਹਾ ਅਮਲ ਸ਼ਾਮ ਤੱਕ ਚੱਲਦਾ ਹੈ। ਸਵੇਰ ਤੋਂ ਲੈ ਕੇ ਸ਼ਾਮ ਤੱਕ ਸੱਪਾਂ ਨੂੰ ਹੱਥਾਂ 'ਚ ਫੜੀ ਖਿਡੌਣਿਆਂ ਵਾਂਗ ਖਿਡਾਉਣ, ਨਚਾਉਣ ਸਦਕਾ ਕਈ ਸੱਪ ਬੇਹੋਸ਼ ਹੋ ਜਾਂਦੇ ਹਨ ਤੇ ਕਈ ਮਰ ਜਾਂਦੇ

ਹਨ। ਬਾਕੀਆਂ ਨੂੰ ਲੋਕ ਮੁੜ ਖੇਤਾਂ 'ਚ ਛੱਡ ਆਉਂਦੇ ਹਨ। ਅਨਿਸ ਦੇ ਸਥਾਨਕ ਵਰਕਰਾਂ ਵੱਲੋਂ ਲੋਕਾਂ ਨੂੰ ਅਜਿਹਾ ਕਰਨ ਤੋਂ ਰੋਕਣ ਲਈ ਮੀਟਿੰਗਾਂ, ਸੈਮੀਨਾਰ ਕਰਵਾਏ ਜਾਂਦੇ ਹਨ। ਰਾਹੁਲ ਕੋਰਾਤ ਤੋਂ ਹਾਸਲ ਕੀਤੀ ਨਵੀਂ ਜਾਣਕਾਰੀ ਅਨੁਸਾਰ ਅਨਿਸ ਵੱਲੋਂ ਜੀਵ-ਸੁਰੱਖਿਆ ਤੇ ਕੁਦਰਤੀ ਸੰਤੁਲਤਨ ਨੂੰ ਬਣਾਈ ਰੱਖਣ ਹਿਤ ਸ਼ੀਰਾਲਾ ਪਿੰਡ ਦੇ ਵਾਸੀਆਂ ਵੱਲੋਂ ਸੱਪਾਂ ਨੂੰ ਫੜ੍ਹਨ, ਖਿਡਾਉਣ ਤੇ ਮਾਰਨ ਖਿਲਾਫ਼ ਹਾਈਕੋਰਟ 'ਚ ਰਿਟ ਦਾਇਰ ਕੀਤੀ ਹੈ ਜਿਸਨੂੰ ਸਟੇਅ ਮਿਲਿਆ ਹੋਇਆ ਹੈ। ਅਨਿਸ ਦੇ ਵਰਕਰਾਂ ਨੂੰ ਵਿਸ਼ਵਾਸ ਹੈ ਕਿ ਅਦਾਲਤ ਦੀ ਮੱਦਦ ਨਾਲ ਉਹ ਸ਼ੀਰਾਲਾ 'ਚ ਅੰਧਵਿਸ਼ਵਾਸ ਤੋਂ ਪ੍ਰੇਰਿਤ ਨਾਗ-ਪੰਚਮੀ ਵਾਲੇ ਦਿਨ ਕੱਢੀ ਜਾਂਦੀ ਰੈਲੀ ਨੂੰ ਰੋਕਣ 'ਚ ਜ਼ਰੂਰ ਸਫਲ ਹੋਣਗੇ। ਸ਼ੀਰਾਲਾ ਵਿਖੇ ਅਨਿਸ ਵਰਕਰਾਂ ਨਾਲ ਕੀਤੀ ਮੀਟਿੰਗ, ਮੁਲਾਕਾਤ ਉਪਰੰਤ ਅਸੀਂ ਉਨ੍ਹਾਂ ਤੋਂ ਵਿਦਾਇਗੀ ਲੈ ਕੇ ਅਸੀਂ ਇਸਲਾਮਪੁਰ ਨੂੰ ਰਵਾਨਾ ਹੋਏ। ਇਸਲਾਮਪੁਰ ਦੇ ਸਰਕਾਰੀ ਸਕੂਲ 'ਚ ਅਨਿਸ ਵਰਕਰਾਂ ਦੀ ਵੱਡੀ ਮੀਟਿੰਗ ਬੁਲਾਈ ਹੋਈ ਸੀ। ਇੱਥੇ ਪਹੁੰਚਣ ਤੇ ਸੰਮਤੀ ਦੇ ਸਰਗਰਮ ਆਗੂ ਵਿਜੇ ਕੁਮਾਰ ਜੋਖੇ ਨੇ ਆਪਣੇ ਸਾਥੀਆਂ ਸਮੇਤ ਸਾਨੂੰ ਜੀ ਆਇਆਂ ਨੂੰ ਆਖਿਆ। ਅਨਿਸ ਦੇ ਇੱਥੇ ਪਹੁੰਚੇ ਵਰਕਰਾਂ 'ਚ ਵੱਡੀ ਗਿਣਤੀ ਕਾਲਿਜ ਵਿਦਿਆਰਥੀਆਂ ਦੀ ਸੀ। ਮੀਟਿੰਗ ਵਿਚ ਉਨ੍ਹਾਂ ਸਾਨੂੰ ਸਥਾਨਕ ਯੂਨਿਟ ਵੱਲੋਂ ਕੀਤੀਆਂ ਜਾਂਦੀਆਂ ਸਰਗਰਮੀਆਂ ਬਾਰੇ ਦੱਸਿਆ ਜਦਕਿ ਭੂਰਾ ਸਿੰਘ ਨੇ ਪੰਜਾਬ 'ਚ ਤਰਕਸ਼ੀਲ ਕਾਰਜਾਂ ਬਾਰੇ ਜਾਣਕਾਰੀ ਦਿੱਤੀ। ਸਾਡੇ ਅਨਿਸ ਵਰਕਰ ਇਸ ਗੱਲੋਂ ਬੇਹੱਦ ਖੁਸ਼ ਸਨ ਕਿ ਅਸੀਂ ਉਨ੍ਹਾਂ ਦਾ ਕੰਮਕਾਰ ਵੇਖਣ ਤੇ ਮਿਲਣ ਲਏ ਆਏ ਸਾਂ। ਕਈਆਂ ਨੇ ਪੰਜਾਬ ਦੀ ਤਰਕਸ਼ੀਲ ਲਹਿਰ ਬਾਰੇ ਸੁਆਲ ਵੀ ਪੁੱਛੇ। ਇਹ ਮੀਟਿੰਗ ਸ਼ਾਮ ਤੱਕ ਚੱਲਦੀ ਰਹੀ। ਵਾਪਸੀ ਲਈ ਇਥੋਂ ਅਸੀਂ ਸ਼ਾਂਗਾਲੀ ਵੱਲ ਰਵਾਨਾ ਹੋਏ।

ਵਾਪਸੀ ਸਮੇਂ ਸਾਡੇ ਨਾਲ ਬੈਠਾ ਰਾਹੁਲ ਥੋਰਾਤ ਦੱਸ ਰਿਹਾ ਸੀ ਕਿ ਸੰਮਤੀ ਦੇ ਸੂਬਾ ਪ੍ਰਧਾਨ ਡਾ. ਨਰੇਂਦਰ ਦੁਬੋਲਕਰ ਦੀ ਅਗਵਾਈ 'ਚ ਜੁਟਾਏ ਜਾ ਰਹੇ ਯਤਨਾਂ ਸਦਕਾ ਮਹਾਰਾਸ਼ਟਰ ਦੇ ਦੂਰ-ਦੁਰਾਡੇ ਖੇਤਰਾਂ ਵਿਚ ਵੀ ਅੰਧ-ਸ਼ਰਧਾ ਤੇ ਗਲਤ ਰਵਾਇਤਾਂ ਦੇ ਖਾਤਮੇ ਲਈ ਨੌਜਵਾਨ ਆਪਣੇ ਆਪ ਅੱਗੇ ਆ ਰਹੇ ਹਨ। ਰਾਜ ਵਿਚ ਭਾਵੇਂ ਫਿਰਕੂ ਸੰਗਠਨਾਂ ਦੀ ਵੀ ਭਰਵੀਂ ਤੂਤੀ ਬੋਲਦੀ ਹੈ ਪਰ ਅੰਧ-ਸ਼ਰਧਾ ਨਿਰਮੂਲਨ ਸੰਮਤੀ ਦੇ ਕਾਮੇ ਵੀ ਹਰ ਥਾਂ ਛਟੇ ਹੋਏ ਹਨ। ਦਿਨ ਭਰ ਵਰਕਰਾਂ ਨਾਲ ਕੀਤੀਆਂ ਮੀਟਿੰਗਾਂ ਤੋਂ ਸਾਨੂੰ ਨਵਾਂ ਸਿੱਖਣ, ਸੁਣਨ ਨੂੰ ਮਿਲਿਆ ਸੀ ਜਿਸਨੂੰ ਅਸੀਂ ਪੰਜਾਬ ਦੀ ਤਰਕਸ਼ੀਲ ਲਹਿਰ ਨਾਲ ਜੋੜ ਕੇ ਵੇਖ ਰਹੇ ਸਾਂ।

ਦੋ ਦਿਨ ਤੋਂ ਸਾਡੇ ਨਾਲ ਫਿਰ ਰਿਹਾ ਸਿਤਾਰਾ ਤੋਂ ਆਇਆ ਅਨਿਸ ਵਰਕਰ ਪ੍ਰਸ਼ਾਤ ਪੋਤਦਾਰ ਵਾਪਸੀ ਸਮੇਂ ਦਿਲਚਸਪ ਗੱਲ ਸੁਣਾ ਰਿਹਾ ਸੀ। ਉਸ ਦਾ ਕਹਿਣਾ ਸੀ ਕਿ ਅਨਿਸ ਵਰਗੀਆਂ ਸਮਾਜ ਸੇਵੀ ਸੰਸਥਾਵਾਂ ਨਾਲ ਕੰਮ ਕਰਦਿਆਂ ਦੂਰ-ਦੁਰਾਡੇ ਪਿੰਡਾਂ 'ਚ ਵਸਦੇ ਕਾਮਿਆਂ ਨੂੰ ਮਿਲ ਕੇ ਅਜਬ ਖੁਸ਼ੀ ਤੇ ਉਤਸ਼ਾਹ ਮਿਲਦਾ ਹੈ। ਇਹੋ ਭਾਵਨਾ ਹੈ ਜਿਹੜੀ ਸਾਨੂੰ ਸਮਾਜ ਲਈ ਚੰਗਾ ਕਰਨ ਦਾ ਬਲ ਬਖਸ਼ਦੀ ਹੈ। ਇਨ੍ਹਾਂ ਦਿਨਾਂ 'ਚ ਸਾਨੂੰ ਅਨਿਸ ਵਰਕਰਾਂ ਦੀ ਸਾਦਗੀ ਤੇ ਆਪਣੇ ਮਿਸ਼ਨ ਪ੍ਰਤੀ ਸਮਰਪਣ ਭਾਵਨਾ ਨੇ ਬਹੁਤ ਪ੍ਰਭਾਵਿਤ ਕੀਤਾ ਸੀ।

## ਪੰਜਵੀਂ ਆਲਮੀ ਨਾਸਤਿਕ ਕਾਨਫਰੰਸ

## 5th WORLD ATHIEST CONFERENCE

ਆਂਧਰਾ ਪ੍ਰਦੇਸ਼ ਦੇ ਏਥੀਇਸਟ ਸੈਂਟਰ ਵੱਲੋਂ 7 ਜਨਵਰੀ 2005 ਤੋਂ ਤਿੰਨ ਰੋਜਾ ਆਲਮੀ ਨਾਸਤਿਕ ਕਾਨਫਰੰਸ ਕਰਵਾਈ ਜਾ ਰਹੀ ਹੈ ਜਿਸ ਦਾ ਕੇਂਦਰੀ ਵਿਸ਼ਾ ਹੋਵੇਗਾ -

*'ਨਾਸਤਿਕਤਾ ਅਤੇ ਸਮਾਜਿਕ ਵਿਕਾਸ'*

ਇਸ ਵਿੱਚ ਦੁਨੀਆਂ ਭਰ ਦੀਆਂ ਨਾਸਤਿਕ, ਅਜਾਦ ਖਿਆਲੀ, ਮਨੁੱਖਵਾਦੀ, ਤਰਕਸ਼ੀਲ ਅਤੇ ਧਰਮ ਨਿਰਪੱਖ ਜਥੇਬੰਦੀਆਂ ਦੇ ਬੁਲਾਰੇ ਉਕਤ ਵਿਸ਼ੇ 'ਤੇ ਆਪੋ ਆਪਣੇ ਵਿਚਾਰ ਰੱਖਣਗੇ। ਇਸ ਵਿੱਚ ਸ਼ਾਮਲ ਹੋਣ ਲਈ ਖੁੱਲ੍ਹਾ ਸੱਦਾ ਹੈ। ਇਛੱਕ ਵਿਅਕਤੀ ਉਥੇ ਰਹਿਣ ਅਤੇ ਖਾਣੇ ਦੇ ਖਰਚੇ ਵਜੋਂ 300 ਰੁਪਏ ਮਨੀਆਰਡਰ ਜਾਂ ਡਰਾਫਟ ਰਾਹੀਂ ਹੇਠ ਲਿਖੇ ਪਤੇ 'ਤੇ ਭੇਜ ਕੇ ਆਪਣੀ ਰਜਿਸਟ੍ਰੇਸ਼ਨ ਕਰਵਾ ਸਕਦਾ ਹੈ

ATHIEST CENTRE, BENZ CIRCLE,
VIJAYWADA A.P. - 520010 Phone : 0866-2472330

## ਸ਼੍ਰੀ ਮੇਘ ਰਾਜ ਮਿੱਤਰ ਨੂੰ ਸ਼੍ਰੋਮਣੀ ਲੇਖਕ ਪੁਰਸਕਾਰ

*ਭਾਸ਼ਾ ਵਿਭਾਗ ਪੰਜਾਬ ਵੱਲੋਂ ਦਿੱਤੇ ਗਏ ਪੁਰਸਕਾਰਾਂ ਵਿਚੋਂ ਸ਼੍ਰੋਮਣੀ ਵਾਰਤਕ ਲੇਖਕ ਦਾ ਪੁਰਸਕਾਰ ਤਰਕਸ਼ੀਲ ਲਹਿਰ ਦੇ ਉੱਘੇ ਆਗੂ ਸ਼੍ਰੀ ਮੇਘ ਰਾਜ ਮਿੱਤਰ ਨੂੰ ਦਿੱਤਾ ਗਿਆ ਹੈ। ਤਰਕਸ਼ੀਲ ਸੁਸਾਇਟੀ ਪੰਜਾਬ ਇਸ ਗੱਲ 'ਤੇ ਖੁਸ਼ੀ ਮਹਿਸੂਸ ਕਰਦੀ ਹੈ ਕਿ ਤਰਕਸ਼ੀਲ ਵਿਚਾਰਾਂ ਵਾਲੀਆਂ ਲਿਖਤਾਂ ਨੂੰ ਮਾਣਤਾ ਦਿੱਤੀ ਗਈ ਹੈ। ਅਦਾਰਾ ਤਰਕਸ਼ੀਲ ਸ਼੍ਰੀ ਮਿੱਤਰ ਨੂੰ ਮੁਬਾਰਕਬਾਦ ਦਿੰਦਾ ਹੈ।*

### ਮੈਗਜ਼ੀਨ ਨੂੰ ਸਹਾਇਤਾ

➢ ਐਡਵੋਕੇਟ ਮੋਹਨ ਲਾਲ ਵਜ਼ੀਦਪੁਰ ਕੱਟਿਆਂਵਾਲੀ ਦੇ ਸਮੂਹ ਪਰਿਵਾਰ ਵੱਲੋਂ ਮਾ. ਤਰਲੋਕ ਚੰਦ ਦੇ ਵਿਆਹ ਦੀ ਖੁਸ਼ੀ ਵਿੱਚ ਮੈਗਜ਼ੀਨ ਨੂੰ ਸਹਾਇਤਾ| 500 ਰੁਪਏ

➢ ਗਣਪਤ ਰਾਮ ਅਬੋਹਰ ਵੱਲੋਂ ਆਪਣੀ ਬੇਟੀ ਪੂਨਮ ਰਾਣੀ ਦੇ ਵਿਆਹ ਦੀ ਖੁਸ਼ੀ ਵਿੱਚ 500 ਰੁਪਏ

ਉਸੇ ਦੀਆਂ ਅੱਖਾਂ ਤੋੜ ਉਮਰ ਤੱਕ ਕੰਮ ਕਰਨਗੀਆਂ ਜਿਹੜਾ ਇਸ ਅਨੂਪਮ ਦੁਨੀਆਂ ਨੂੰ ਸੁਹਣੀ ਸੁਹਣੇਰੀ ਹੁੰਦੀ ਜਾਂਦੀ ਮੰਨਦਾ ਹੈ। ਵੇਖਣ ਦੀ ਬੇਸਬਰੀ ਉਸ ਦੀਆਂ ਅੱਖਾਂ ਵਿੱਚ ਜੋਤ ਕਾਇਮ ਰੱਖੇਗੀ

***ਗੁਰਬਖਸ਼ ਸਿੰਘ ਪ੍ਰੀਤਲੜੀ***



# ਸਰਗਰਮੀਆਂ

### ਇਕਾਈ ਭੀਖੀ

ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਭੀਖੀ ਵੱਲੋਂ ਨੌਜਵਾਨਾਂ ਵਿਚ ਚੇਤਨਾ ਪੈਂਦਾ ਕਰਨ ਲਈ ਇਕ ਟਰੈਨਿੰਗ ਕੈਂਪ ਦਾ ਆਯੋਜਨ ਕੀਤਾ ਗਿਆ ਟਰੇਨਿੰਗ ਕੈਂਪ ਦੇ ਮੁੱਖ ਬੁਲਾਰੇ ਮਾਨਸਿਕ ਵਿਭਾਗ ਦੇ ਮੁਖੀ ਮਾਸਟਰ ਰਾਜਿੰਦਰ ਭਦੌੜ ਸਨ। ਉਹਨਾਂ ਨੇ ਅਜੋਕੇ ਸਮੇਂ ਵਿਚ ਤਰਕਸ਼ੀਲਤਾ ਅਤੇ ਮਾਨਸਿਕ ਰੋਗਾਂ ਦੇ ਕਾਰਨ ਤੇ ਹੱਲ ਵਿਸ਼ੇ ਉੱਪਰ ਦੋ ਪੜਾਵਾਂ ਵਿਚ ਆਪਣੇ ਵਿਚਾਰ ਪੇਸ਼ ਕੀਤੇ। ਉਹਨਾਂ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਗੰਧਲ ਚੁੱਕੇ ਸਮਾਜ ਵਿਚ ਸੁਚੇਤ, ਚੇਤਨ ਤੇ ਤਰਕਸ਼ੀਲ ਹੋ ਕੇ ਵਿਚਰਨਾ ਪਵੇਗਾ। ਉਹਨਾਂ ਕਿਹਾ ਕਿ ਤਰਕਸ਼ੀਲ ਲਹਿਰ ਦੇ ਕਾਮਿਆਂ ਨੂੰ ਅੰਦਰੋ ਬਾਹਰੋਂ, ਕਹਿਣੀ ਤੇ ਕਰਨੀ ਪੱਖੋਂ ਨਿਰੋਲ ਤਰਕ ਭਰਪੂਰ ਹੋਣਾ ਪਵੇਗਾ, ਫੇਰ ਹੀ ਸਮਾਜ ਦੀ ਦਰੀ ਹੇਠੋ ਗੰਦ ਹੂੰਝਿਆ ਜਾ ਸਕਦਾ ਹੈ।

ਇਕਾਈ ਭੀਖੀ ਦੇ ਪ੍ਰਧਾਨ ਦਿਨੇਸ਼ ਸੋਨੀ ਨੇ ਆਪਣੇ ਸੰਬੋਧਨ ਵਿਚ ਕਿਹਾ ਕਿ ਸਾਡਾ ਨਿਸ਼ਾਨਾ ਸਮਾਜ ਦੀ ਹਰ ਤਰ੍ਹਾਂ ਦੀ ਲੁੱਟ ਨੂੰ ਖਤਮ ਕਰਕੇ ਬਰਾਬਰੀ ਵਾਲਾ ਸਮਾਜ ਸਿਰਜਣਾ ਹੈ। ਇਸ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਨ ਲਈ ਰਾਮ ਅਕਲੀਆ, ਜਸਪਾਲ ਅਤਲਾ, ਦਰਸ਼ਨ ਟੇਲਰ, ਹਰਮੇਸ਼ ਮੱਤੀ, ਜੁਗਰਾਜ ਜੱਗੀ ਜਰਨੈਲ ਸਿੰਘ, ਡਾ. ਭਰਪੂਰ ਸਿੰਘ, ਲਛਮਣ ਸਿੰਘ, ਕਪੂਰ ਚੰਦ, ਭਜਨ ਸਿੰਘ, ਨਾਇਬ ਸਿੰਘ ਅਤੇ ਹੋਰ ਮੈਂਬਰਾਂ ਨੇ ਸਖਤ ਮਿਹਨਤ ਕੀਤੀ।

*ਸਕੱਤਰ ਰਾਮ ਸਿੰਘ*

### ਇਕਾਈ ਨਵਾਂ ਸ਼ਹਿਰ

ਬੀਤੇ ਦਿਨ ਪਿੰਡ ਕੰਗ ਵਿਖੇ ਕੰਗ ਸਪੋਰਟਸ ਕਲੱਬ ਅਤੇ ਤਰਕਸ਼ੀਲ ਸੁਸਾਇਟੀ ਦੀਆਂ ਇਕਾਈਆਂ ਨਵਾਂ ਸ਼ਹਿਰ, ਰਾਹੋਂ ਦੇ ਸਹਿਯੋਗ ਨਾਲ ਸ਼ਹੀਦ-ਏ-ਆਜ਼ਮ ਸ. ਭਗਤ ਸਿੰਘ ਦੀ ਸਮਾਰਕ ਦਾ ਉਦਘਾਟਨ ਸਮਾਰੋਹ ਅਤੇ ਚੇਤਨਾ ਸਮਾਗਮ ਦਾ ਆਯੋਜਨ ਕੀਤਾ ਗਿਆ। ਕੰਗ ਵਾਸੀ ਬਲਵੀਰ ਸਿੰਘ ਵੱਲੋਂ ਬਣਾਏ ਸ਼ਹੀਦ ਭਗਤ ਸਿੰਘ ਦੇ ਬੁੱਤ ਜੋ ਕਿ ਸਰਕਾਰੀ ਐਲੀਮੈਂਟਰੀ ਸਕੂਲ ਦੇ ਕੰਪਲੈਕਸ ਵਿਚ ਲਾਇਆ ਗਿਆ ਦਾ ਉਦਘਾਟਨ ਸ਼ਹੀਦ ਭਗਤ ਸਿੰਘ ਦੇ ਭਾਣਜੇ ਪ੍ਰੋ. ਜਗਮੋਹਣ ਸਿੰਘ ਵਲੋਂ ਕੀਤਾ ਗਿਆ। ਜਗਦੇਵ ਕੰਮੋਮਾਜਰਾ ਨੇ ਸੁਸਾਇਟੀ ਦੇ ਇਤਿਹਾਸ ਅਤੇ ਕਾਰਜ ਪ੍ਰਣਾਲੀ 'ਤੇ ਵਿਸਥਾਰ ਸਹਿਤ ਚਾਨਣਾ ਪਾਇਆ। ਲੋਕ ਕਲਾ ਮੰਚ ਮੰਡੀ ਮੁੱਲਾਂਪੁਰ ਵਲੋਂ ਹਰਕੇਸ਼ ਚੌਧਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਛਿਪਣ ਤੋਂ ਪਹਿਲਾਂ' ਅਤੇ 'ਮਿੱਟੀ ਰੁਦਨ ਕਰੇ', ਕੋਰੀਓਗ੍ਰਾਫੀਆਂ 'ਰੰਗ ਦੇ ਬਸੰਤੀ ਚੋਲਾ' ਤੇ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀਆਂ ਗਈਆਂ। ਜਸਵੀਰ ਬੇਗਮਪੁਰੀ ਵੱਲੋਂ ਤਰਕਸ਼ੀਲ ਅਤੇ ਇਨਕਲਾਬੀ ਸਾਹਿਤ ਵੇਚਿਆ ਗਿਆ। ਮੰਚ ਸੰਚਾਲਨ ਮਾ. ਬਖਸ਼ੀਸ ਜੀ ਨੇ ਬਾਖੂਬੀ ਕੀਤਾ। ਅੰਤ ਵਿਚ ਸਪੋਰਟਸ ਕਲੱਬ ਦੇ ਸਕੱਤਰ ਵਲੋਂ ਤਰਕਸ਼ੀਲਾਂ ਅਤੇ ਸਮਾਗਮ 'ਚ ਪਹੁੰਚੇ ਸਾਰੇ ਸਰੋਤਿਆਂ ਦਾ ਧੰਨਵਾਦ ਕੀਤਾ ਗਿਆ।

*ਨਿੰਦਰਪਾਲ ਮਾਈਦਿੱਤਾ*

### ਇਕਾਈ ਰਾਜਪੁਰਾ

ਪਿੰਡ ਢਕਾਨਸੂ ਕਲਾਂ ਵਿਖੇ ਇਕਾਈ ਰਾਜਪੁਰਾ ਵੱਲੋਂ ਪਿੰਡ ਦੀ ਪੰਚਾਇਤ ਦੇ ਸਹਿਯੋਗ ਨਾਲ ਵਿਸ਼ਾਲ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਮੇਲੇ ਦਾ ਉਦਘਾਟਨ ਪਿੰਡ ਦੇ ਸਰਪੰਚ ਦਰਸ਼ਨ ਸਿੰਘ ਨੇ ਸ਼ਮ੍ਹਾਂ ਰੌਸ਼ਨ ਕਰਕੇ ਕੀਤਾ। ਲੋਕ ਕਲਾ ਮੰਚ ਜੀਰਾ ਦੀ ਟੀਮ ਵੱਲੋਂ ਨਾਟਕਾਂ, ਕੋਰੀਓਗ੍ਰਾਫੀਆਂ ਅਤੇ ਜਾਦੂ ਦੇ ਟਰਿੱਕਾਂ ਰਾਹੀਂ ਦਰਸ਼ਕਾਂ ਨੂੰ ਅੰਧਵਿਸ਼ਵਾਸਾਂ, ਜਾਦੂ ਟੂਣਿਆਂ ਅਤੇ ਭਰੂਣ ਹੱਤਿਆ ਵਰਗੇ ਮਸਲਿਆਂ ਬਾਰੇ ਸੁਚੇਤ ਕੀਤਾ।

ਸ੍ਰੀ ਮੇਘ ਰਾਜ ਰੱਲ੍ਹਾ ਨੇ ਪੰਜਾਬ ਦੇ ਸਿੱਖਿਆ ਮੰਤਰੀ ਨੂੰ ਅਪੀਲ ਕੀਤੀ ਕਿ ਉਹ ਚਾਪਲੂਸਾਂ ਨੂੰ ਪਿਛੇ ਧੱਕ ਕੇ ਸਿੱਖਿਆ ਸ਼ਾਸਤਰੀਆਂ ਦੀ ਸਲਾਹ ਲੈ ਕੇ ਅਜਿਹੀ ਸਿੱਖਿਆ ਨੀਤੀ ਬਣਾਉਣ ਜਿਸ ਨਾਲ ਵਿੱਦਿਆ ਦੇ ਡਿੱਗਦੇ ਮਿਆਰ ਨੂੰ ਉਪਰ ਚੁੱਕ ਕੇ ਗਰੀਬਾਂ ਦੇ ਬੱਚਿਆਂ ਤੋਂ ਦੂਰ ਹੋ ਰਹੀ ਸਿੱਖਿਆ ਉਹਨਾਂ ਤੱਕ ਪਹੁੰਚਾਈ ਜਾ ਸਕੇ। ਉਹਨਾਂ ਪੱਤਰਕਾਰਾਂ ਨੂੰ ਵੀ ਸਲਾਹ ਦਿੱਤੀ ਕਿ ਉਹ ਆਪਣੀ ਕਲਮ ਸਮਾਜਿਕ ਬੁਰਾਈਆਂ ਖਤਮ ਕਰਨ ਲਈ ਵਰਤਣ। ਮੇਲੇ ਨੂੰ ਹੋਰਨਾਂ ਤੋਂ ਇਲਾਵਾ ਦਵਿੰਦਰ ਸਿੰਘ ਪੂਨੀਆਂ, ਸ਼ਾਮ ਲਾਲ ਸ਼ੁਕਲਾ, ਹਰਦੀਪ ਸਿੰਘ ਨਰੜੂ ਅਤੇ ਸ੍ਰੀ ਮਤੀ ਕ੍ਰਿਸ਼ਨਾ ਤਿਆਗੀ ਨੇ ਵੀ ਸੰਬੋਧਨ ਕੀਤਾ। ਮੇਲੇ ਨੂੰ ਕਾਮਯਾਬ ਬਨਾਉਣ ਵਿੱਚ ਗਿਆਨੀ ਅਰਜਨ ਸਿੰਘ, ਜਰਨੈਲ ਸਿੰਘ ਪੁਆਰ, ਕੁਲਜੀਤ ਸਿੰਘ ਅਤੇ ਸ਼੍ਰੀ ਗੁਰਨਾਮ ਸਿੰਘ ਨੇ ਅਹਿਮ ਭੂਮਿਕਾ ਨਿਭਾਈ।

*ਰਵਿੰਦਰ ਲਾਲ*

### ਇਕਾਈ ਰੋਪੜ

ਰੋਪੜ ਇਕਾਈ ਦੇ ਸਤਿਕਾਰਯੋਗ ਸਾਥੀ ਚੰਨਣ ਸਿੰਘ ਨੇ ਆਪਣੇ ਪਿੰਡ ਨੰਗਲ ਸਰਸਾ ਵਿਖੇ ਲੋਕਾਂ ਨੂੰ ਜਾਗਰਿਤ ਕਰਨ ਲਈ ਤਰਕਸ਼ੀਲ ਪ੍ਰੋਗਰਾਮ ਕਰਵਾਇਆ। ਅਸ਼ੋਕ ਕੁਮਾਰ, ਪਵਨ ਕੁਮਾਰ ਰੱਤੋਂ, ਅਜੀਤ ਸਿੰਘ ਪ੍ਰਦੇਸ਼ੀ ਨੇ ਤਰਕਸ਼ੀਲ ਭਾਸ਼ਣ ਦਿੱਤੇ। ਬੱਬੂ ਬਿੰਦੀਆਂ ਵਾਲੇ ਨੇ ਹਾਸ ਰਸ ਕਲਾਕਾਰੀ ਪੇਸ਼ ਕੀਤੀ।

ਪ੍ਰੋਗਰਾਮ ਦਾ ਉਦਘਾਟਨ ਸ੍ਰੀ ਹਰੀ ਸਿੰਘ ਜੀ ਨੇ ਕੀਤਾ। ਗੁਰਮਿੰਦਰ ਖੇੜੀ ਤੇ ਉਸਦੀ ਟੀਮ ਨੇ ਆਪਣੀਆਂ ਕੋਰੀਓਗ੍ਰਾਫੀਆਂ ਰਾਹੀਂ ਅਖੌਤੀ ਸਾਧਾਂ ਦੇ ਪਾਖੰਡਾਂ ਦਾ ਬਾਖੂਬੀ ਪਰਦਾ ਬੇਨਕਾਬ ਕੀਤਾ।

*ਪਵਨ ਕੁਮਾਰ ਰੱਤੋਂ*

### ਇਕਾਈ ਉੱਚਾ ਪਿੰਡ ਖੰਟ

ਪਿੰਡ ਅਮਰਾਲਾ ਵਿਖੇ ਇਕਾਈ ਉੱਚਾ ਪਿੰਡ ਖੰਟ ਵੱਲੋਂ ਇਕ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਮੇਲੇ ਦੇ ਮੁੱਖ ਮਹਿਮਾਨ ਸ੍ਰੀ ਦਰਬਾਰਾ ਸਿੰਘ ਡਿਪਟੀ ਡਾਇਰੈਕਟਰ ਐਲੀਮੈਂਟਰੀ ਐਜੂਕੇਸ਼ਨ ਪੰਜਾਬ ਦਾ ਵਿਸ਼ੇਸ਼ ਤੌਰ ਤੇ ਸਨਮਾਨ ਕੀਤਾ ਗਿਆ। ਉਹਨਾਂ ਲੋਕਾਂ ਨੂੰ ਅਪੀਲ ਕੀਤੀ ਕਿ ਜੇ ਵਧੀਆ ਸਮਾਜ ਸਿਰਜਣਾ ਹੈ ਤਾਂ ਤਰਕਸ਼ੀਲਾਂ ਨੂੰ ਸਹਿਯੋਗ ਦਿਓ। ਸ਼੍ਰੀ ਦਰਬਾਰਾ ਸਿੰਘ ਰਾਹੀਂ 8ਵੀਂ, 10ਵੀਂ ਅਤੇ 12ਵੀਂ ਜਮਾਤ ਵਿਚੋਂ ਫਸਟ ਆਏ ਵਿਦਿਆਰਥੀਆਂ ਦਾ ਸਨਮਾਨ ਕੀਤਾ ਗਿਆ। ਲੋਕ ਕਲਾ ਮੰਚ ਜੀਰਾ ਵੱਲੋਂ ਸ੍ਰੀ ਮੇਘ ਰਾਜ ਰੱਲ੍ਹਾ ਦੀ ਨਿਰਦੇਸ਼ਨਾ ਹੇਠ ਨਾਟਕ ਖੇਡੇ

ਗਏ। ਗੁਰਵਿੰਦਰ ਖੇੜੀ ਦੀ ਟੀਮ ਵੱਲੋਂ ਕੋਰਿਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਜਗਤਰਨ ਖੰਟ ਤੇ ਜਸਵੀਰ ਉੱਚਾ ਪਿੰਡ ਦੀ ਟੀਮ ਵੱਲੋਂ ਜਾਦੂ ਦਾ ਸ਼ੋਅ ਕੀਤਾ ਗਿਆ। ਸ੍ਰੀ ਮੇਘ ਰਾਜ ਰੱਲ੍ਹਾ, ਗੁਰਮੀਤ ਖਰੜ ਤੇ ਅਜੀਤ ਪ੍ਰਦੇਸ਼ੀ ਰੋਪੜ ਵੱਲੋਂ ਤਰਕਸ਼ੀਲਤਾ ਬਾਰੇ ਵਿਚਾਰ ਪੇਸ਼ ਕੀਤੇ ਗਏ। ਸਟੇਜ ਸਕੱਤਰ ਦੀ ਜ਼ਿੰਮੇਵਾਰੀ ਸ੍ਰੀ ਸੰਦੀਪ ਸਿੰਘ ਬੱਸੀ ਪਠਾਣਾਂ ਵੱਲੋਂ ਨਿਭਾਈ ਗਈ। ਪਿੰਡ ਦੇ ਸਰਪੰਚ ਸ੍ਰੀ ਕੇਸ਼ਰ ਸਿੰਘ ਵੱਲੋਂ ਪਿੰਡ ਵਾਸੀਆਂ ਅਤੇ ਤਰਕਸ਼ੀਲ ਸੁਸਾਇਟੀ ਦਾ ਵਿਸ਼ੇਸ਼ ਧੰਨਵਾਦ ਕੀਤਾ ਗਿਆ। ਇਸ ਮੇਲੇ ਲਈ ਗ੍ਰਾਮ ਪੰਚਾਇਤ ਅਮਰਾਲਾ ਅਤੇ ਪਿੰਡ ਦੇ ਨੌਜਵਾਨਾਂ ਬਲਵਿੰਦਰ ਸਿੰਘ, ਮਨਜਿੰਦਰ, ਜਸਪਾਲ, ਬਲਜਿੰਦਰ, ਜਗਦੀਪ, ਰਾਜਿੰਦਰ ਰਾਜਾ ਅਤੇ ਡਾ. ਬਲਜਿੰਦਰ ਸਿੰਘ ਅਮਰਾਲੀ ਨੇ ਪੂਰਨ ਸਹਿਯੋਗ ਦਿੱਤਾ।

*ਜਗਤਰਨ ਖੰਟ*

ਇਕਾਈ ਮਾਨਾਂ ਵਾਲਾ ਕਲਾਂ

ਖਡੂਰ ਸਾਹਿਬ ਦੇ ਇਕ ਭੇਖੀ ਦਇਆ ਸਿੰਘ ਨਾਮੀ ਸਾਧ ਲੋਕਾਂ ਵਿਚੋਂ ਜਿੰਨ ਭੂਤ ਕੱਢਣ ਦਾ ਪਰਪੰਚ ਕਰਦਾ ਅਤੇ ਮੋਟੀਆਂ ਰਕਮਾਂ ਵਸੂਲਦਾ ਸੀ। ਉਸਦੇ ਇਸ ਫਰੇਬ ਦਾ ਪਰਦਾ ਫਾਸ਼ ਕਰਨ ਦਾ ਬੀੜਾ ਚੁਕਿਆ ਸ੍ਰੀ ਗੁਰੂ ਅੰਗਦ ਸੇਵਕ ਸਭਾ ਖਡੂਰ ਸਾਹਿਬ ਨੇ ਜਿਹਨਾਂ ਨੇ ਇਹ ਮਾਮਲਾ ਤਰਕਸ਼ੀਲ ਸੋਸਾਇਟੀ ਕੋਲ ਲਿਆਂਦਾ। ਸੋਸਾਇਟੀ ਨੇ 23 ਸ਼ਰਤਾਂ ਵਿਚੋਂ ਇਕ ਪੂਰੀ ਕਰਨ ਤੇ ਪੰਜ ਲੱਖ ਦਾ ਇਨਾਮ ਜਿੱਤਣ ਦਾ ਚੈਲਿੰਜ ਕੀਤਾ ਤਾਂ ਅਖੌਤੀ ਬਾਬੇ ਨੇ ਸੁਸਾਇਟੀ ਦੇ ਕਿਸੇ ਮੈਂਬਰ ਦੇ ਸਿਰ ਤੇ ਖੇਤਰਪਾਲ ਨੂੰ ਲਿਆ ਕੇ ਉਸ ਨਾਲ ਗੱਲਾਂ ਕਰਵਾਉਣ ਦਾ ਹਲਫੀਆ ਬਿਆਨ ਤਹਿਸੀਲਦਾਰ ਹੰਸਾ ਸਿੰਘ ਦੀ ਹਾਜਰੀ ਵਿਚ ਲਿਖ ਦਿੱਤਾ। ਸ਼ਰਤ ਮੁਤਾਬਕ ਤਰਕ ਤੇ ਭੇਖ ਦਾ ਮੈਚ ਹੋਇਆ। ਨਿਰਮਲ ਛੱਜਲਵੱਡੀ ਦੀ ਅਗਵਾਈ ਵਿੱਚ ਜਸਬੀਰ ਫਾਜਲਪੁਰ, ਰਣਜੀਤ ਜੱਸੋਨੰਗਲ, ਸਤਨਾਮ ਜੰਡਿਆਲਾ ਗੁਰੂ, ਰਾਜਬੀਰ ਛੱਜਲਵੱਡੀ, ਜਸਬੀਰ ਸੰਘਰਕੋਟ, ਮੁਖਤਾਰ ਮੱਲ੍ਹਾ, ਅਮਰਜੀਤ ਗੋਇੰਦਵਾਲ, ਬਗੀਚਾ ਸਿੰਘ, ਬਿਟੂ, ਸੁਖਵਿੰਦਰ ਸਿੰਘ ਸਰਪੰਚ ਨਵਾਂ ਕੋਟ ਬਾਬੇ ਦੇ ਡੇਰੇ ਤੇ ਪਹੁੰਚੇ ਤਾਂ ਬਾਬਾ ਉਥੋਂ ਭੱਜ ਚੁਕਾ ਸੀ। ਮੋਟਰਸਾਈਕਲਾਂ ਤੇ ਬਾਬੇ ਨੂੰ ਲੱਭ ਕੇ ਲਿਆਂਦਾ ਗਿਆ। ਵਾਅਦੇ ਮੁਤਾਬਕ ਬਾਬੇ ਨੂੰ ਕਿਹਾ ਗਿਆ ਕਿ ਸਾਥੀ ਮੁਖਤਾਰ ਮੱਲ੍ਹਾ ਦੇ ਸਿਰ ਤੇ ਖੇਤਰਪਾਲ ਜਾਂ ਕਿਸੇ ਭੂਤ ਨੂੰ ਲਿਆਵੇ। ਇਕ ਘੰਟਾ ਲਗਾਤਾਰ ਮੰਤਰਾਂ ਦਾ ਜਾਪ ਕਰਨ ਤੋਂ ਬਾਅਦ ਵੀ ਜਦੋਂ ਭੂਤ ਲਿਆਉਣ ਵਿਚ ਕਾਮਯਾਬ ਨਾ ਹੋਇਆ ਤਾਂ ਅਖੀਰ ਉਸਨੇ ਸੁਸਾਇਟੀ ਸਾਹਮਣੇ ਗੋਡੇ ਟੇਕ ਦਿੱਤੇ। ਉਸਨੇ ਲਿਖਤੀ ਤੌਰ ਤੇ ਹਾਰ ਸਵੀਕਾਰ ਕਰ ਲਈ। ਬਾਬੇ ਦੀ ਸਕਿਉਰਟੀ ਦੇ 9000 ਰੁਪਏ ਜਬਤ ਕਰ ਲਏ ਗਏ।

ਇਸਤੋਂ ਬਾਅਦ ਲੋਕਾਂ ਦਾ ਖਡੂਰ ਸਾਹਿਬ ਬੱਸ ਸਟੈਂਡ 'ਤੇ ਇਕੱਠ ਹੋਇਆ ਜਿੱਥੇ ਨਿਰਮਲ ਛੱਜਲਵੱਡੀ ਨੇ ਜਾਦੂ ਦੇ ਟ੍ਰਿਕ ਵਿਖਾਏ ਅਤੇ ਦੱਸਿਆ ਕਿ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀਂ ਹੁੰਦੀ। ਪੌਣ ਆਉਣਾ, ਡਰ ਲੱਗਣਾ, ਅਵਾਜਾਂ ਪੈਣੀਆਂ ਸਭ ਮਾਨਸਿਕ ਰੋਗ ਹਨ। ਇਸ ਕਾਰਵਾਈ ਦੌਰਾਨ ਪੁਲਿਸ ਦਾ ਰੋਲ ਬੜਾ ਨਿੰਦਣਯੋਗ ਰਿਹਾ ਤੇ ਉਹ ਭੇਖੀ ਬਾਬੇ ਦੀ ਮਦਦ ਕਰ ਰਹੀ। ਖਡੂਰ ਸਾਹਿਬ ਦੇ ਸਰਪੰਚ ਗੱਜਣ ਸਿੰਘ, ਜਸਵੀਰ ਸਿੰਘ ਹੋਰਾਂ ਨੇ ਪ੍ਰੋਗਰਾਮ ਨੂੰ ਨੇਪਰੇ ਚਾੜ੍ਹਣ ਲਈ ਵਧੀਆ ਰੋਲ ਅਦਾ ਕੀਤਾ।

ਮਾਝਾ ਜ਼ੋਨ ਵਿਚ ਬਾਬੇ ਵੱਲੋਂ ਚੈਲਿੰਜ ਪ੍ਰਵਾਨ ਕਰਕੇ ਸਕਿਉਰਟੀ ਅਤੇ ਦੈਵੀ ਸ਼ਕਤੀ ਹਾਰਨ ਦਾ ਆਪਣੀ ਕਿਸਮ ਦਾ ਪਹਿਲਾਂ ਕੇਸ ਸੀ ਅਤੇ ਇਸ ਗੱਲੋਂ ਨਿਵੇਕਲਾ ਵੀ ਕਿ ਸੁਸਾਇਟੀ ਕੋਲ ਕੇਸ ਕੋਈ ਧਾਰਮਿਕ ਸੰਸਥਾ ਲੈ ਕੇ ਆਈ।

2. ਜੰਡਿਆਲਾ ਗੁਰੂ ਦੇ ਨੇੜੇ ਪਿੰਡ ਵਡਾਲੀ ਡੋਗਰਾਂ ਜਿਥੋਂ ਦੀ ਇਕ 25 ਸਾਲਾ ਲੜਕੀ ਦੇ ਟਰੰਕਾਂ ਵਿਚ ਪਏ ਅਤੇ ਮੰਜਿਆਂ ਤੇ ਰੱਖੇ ਕੱਪੜੇ ਪਾਟ ਜਾਇਆ ਕਰਦੇ ਸਨ। ਅਖੌਤੀ ਸਿਆਣਿਆਂ ਤੋਂ ਟੂਣੇ ਟਾਮਣ ਨਾਲ ਜਦੋਂ ਇਹ ਵਰਤਾਰਾ ਨਾ ਰੁਕਿਆ ਤਾਂ ਪ੍ਰੀਵਾਰ ਦੇ ਕਿਸੇ ਹਮਦਰਦ ਨੇ ਉਨ੍ਹਾਂ ਨੂੰ ਤਰਕਸ਼ੀਲਾਂ ਕੋਲ ਪਹੁੰਚ ਕਰਨ ਦਾ ਸੁਝਾਅ ਦਿੱਤਾ। ਤਰਕਸ਼ੀਲਾਂ ਦੀ ਪੜਤਾਲੀਆ ਟੀਮ ਜਿਸ ਵਿਚ ਦਲਜੀਤ ਸਿੰਘ, ਸਤਬੀਰ ਵਡਾਲਾ ਜੌਹਲ, ਨਿਰਮਲ ਛੱਜਲਵੱਡੀ ਦੀ ਅਗਵਾਈ ਵਿਚ ਪੀੜਤ ਘਰ ਪਹੁੰਚੀ ਤਾਂ ਚਾਰ ਘੰਟੇ ਦੀ ਪੜਤਾਲ ਤੋਂ ਬਾਅਦ ਕੱਪੜੇ ਪਾੜਨ ਵਾਲਾ ਜਿੰਦਾ ਭੂਤ ਪਕੜ ਲਿਆ ਗਿਆ। ਮਾਨਸਿਕ ਦਬਾਓ ਦੇ ਸ਼ਿਕਾਰ ਵਿਅਕਤੀ ਦੀ ਮੁਸ਼ਕਿਲ ਦੂਰ ਕਰਕੇ ਅਤੇ ਉਸਾਰੂ ਸੁਝਾਉ ਦੇ ਕੇ ਅੱਗੇ ਤੋਂ ਅਜਿਹਾ ਨਾ ਕਰਨ ਦਾ ਵਾਅਦਾ ਲੈ ਲਿਆ। ਹੁਣ ਉਹ ਠੀਕ ਠਾਕ ਹੈ। ਪ੍ਰੀਵਾਰ ਬਿਲਕੁਲ ਸੁਖੀ ਹੈ।

3. ਇਕ ਅਖੌਤੀ ਸਾਧਣੀ ਪਿੰਡ ਖਵਾਸਪੁਰ 'ਚ ਲੁੱਟ ਦੀ ਦੁਕਾਨਦਾਰੀ ਚਲਾ ਰਹੀ ਸੀ। ਪਿੰਡ ਧੀਰਾਕੋਟ ਦਾ ਮਹਿਲ ਸਿੰਘ, ਜੋ ਕਿ ਸਾਹ ਦਾ ਰੋਗੀ ਹੈ, ਛੇ ਹਜ਼ਾਰ ਰੁਪਏ ਇਸ ਬਾਬੇ ਵਡਭਾਗ ਸਿੰਘ ਦੀ ਚੇਲੀ ਅਮਰਜੀਤ ਕੌਰ ਨੂੰ ਦੇਣ ਤੋਂ ਬਾਅਦ ਵੀ ਜਦੋਂ ਠੀਕ ਨਾ ਹੋਇਆ ਤਾਂ ਉਹਨਾਂ ਆਪਣੇ ਪੈਸੇ ਵਾਪਿਸ ਮੰਗੇ। ਇਸਤੇ ਇਹ ਚੇਲੀ ਧਮਕੀਆਂ ਤੇ ਉਤਰ ਆਈ। ਹਾਰ ਥੱਕ ਕੇ ਮਹਿਲ ਸਿੰਘ ਨੇ ਤਰਕਸ਼ੀਲ ਸੁਸਾਇਟੀ ਤਕ ਪਹੁੰਚ ਕੀਤੀ ਤੇ ਲਿਖਤੀ ਹਲਫੀਆ ਬਿਆਨ ਦਿੱਤਾ। ਤਰਕਸ਼ੀਲਾਂ ਦੀ ਟੀਮ ਨੇ ਤੁਰੰਤ ਕਾਰਵਾਈ ਸ਼ੁਰੂ ਕੀਤੀ। ਜਦੋਂ ਟੀਮ ਖਵਾਸਪੁਰ ਫਰੇਬ ਦੀ ਦੁਕਾਨ 'ਤੇ ਪਹੁੰਚੀ ਤਾਂ ਅਮਰਜੀਤ 'ਚ 'ਪੌਣ' ਆ ਰਹੀ ਸੀ ਤੇ ਉਹ ਆਪਣੇ ਚੇਲੇ ਚਾਟੜਿਆਂ ਦੇ 'ਦੁੱਖਾਂ ਦਾ ਨਿਵਾਰਣ' ਕਰ ਰਹੀ ਸੀ। ਤਰਕਸ਼ੀਲਾਂ ਦੇ ਪਹੁੰਚਦਿਆਂ ਹੀ ਉਸਦੀ ਪੌਣ ਬੰਦ ਹੋ ਗਈ। ਉਸਨੇ ਆਗੂਆਂ ਨੂੰ ਨੰਗੀਆਂ ਚਿੱਟੀਆਂ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ। ਜਦੋਂ ਉਸਨੂੰ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰਕੇ 5 ਲੱਖ ਇਨਾਮ ਜਿੱਤਣ ਨੂੰ ਕਿਹਾ ਤਾਂ ਉਹ ਹੱਥੋਪਾਈ ਤਕ ਉਤਰ ਆਈ। ਪੁਲਿਸ ਮੁਲਾਜ਼ਮਾਂ ਵੱਲੋਂ ਮਾਹੌਲ ਸ਼ਾਂਤ ਕਰਨ ਅਤੇ ਉਸਨੂੰ ਦਲੀਲ ਨਾਲ ਗੱਲ ਕਰਨ ਲਈ ਕਿਹਾ ਗਿਆ। ਉਹ ਤਰਕਸ਼ੀਲਾਂ ਦੇ ਕਿਸੇ ਵੀ ਸਵਾਲ ਦਾ ਜਵਾਬ ਨਾ ਦੇ ਸਕੀ। ਉਸਨੇ ਆਪਣੀ ਹਾਰ ਸਵੀਕਾਰ ਕਰ ਲਈ ਅਤੇ ਲਿਖ ਦਿੱਤਾ ਕਿ ਉਸ ਵਿਚ ਕੋਈ ਗੈਬੀ ਸ਼ਕਤੀ ਨਹੀਂ। ਨਾਲ ਹੀ ਧੀਰੇਕੋਟ ਵਾਲੇ ਪੀੜਤ ਪ੍ਰੀਵਾਰ ਦੇ 6000 ਰੁਪਏ ਵਾਪਿਸ ਕਰ ਦਿੱਤੇ। ਇਸ ਸਮੇਂ ਸਤਨਾਮ ਜੰਡਿਆਲਾ ਗੁਰੂ ਨੇ ਲੋਕਾਂ ਦੀ ਹਾਜ਼ਰੀ ਵਿਚ ਜਾਦੂ ਦੇ ਟ੍ਰਿਕ ਪੇਸ਼ ਕੀਤੇ। ਨਿਰਮਲ ਨੇ ਇਕੱਠ ਨੂੰ ਸੰਬੋਧਨ ਕੀਤਾ।

4. ਕਸਬਾ ਖਾਡੂਰ ਸਾਹਿਬ ਦੀ ਬਹਿਕ ਤੇ ਰਹਿੰਦੇ ਇਕ ਪ੍ਰੀਵਾਰ ਦੀ ਨੂੰਹ ਗੁਰਜਿੰਦਰ ਕੌਰ ਦੇ ਵਾਲਾਂ ਵਿਚੋਂ ਲਗਾਤਾਰ ਕਿੱਲ, ਕਾਬਲੇ ਅਤੇ ਡੱਬੀ ਦੀਆਂ ਤੀਲਾਂ ਨਿਕਲ ਰਹੀਆਂ ਸਨ। ਸੁਖਮਣੀ ਸਾਹਿਬ ਦੇ ਤਿੰਨ ਪਾਠ, ਹਵਨ, ਜਲ ਦੇ ਛਿਟੇ ਤੇ ਹੋਰ ਕਈ ਬਾਬਿਆਂ, ਜੋਤਿਸ਼ੀਆਂ ਤੋਂ ਉਹੜ ਪੋਹੜ ਕਰਵਾ ਚੁਕਾ ਉਕਤ ਪ੍ਰੀਵਾਰ ਡਾਹਢਾ



ਦੁਖੀ ਸੀ। ਇਸ ਪ੍ਰੀਵਾਰ ਦੀ ਇਕ ਲੜਕੀ ਕੁਲਵਿੰਦਰ ਕੌਰ ਨੂੰ ਸੱਪ ਦਿਖਾਈ ਦਿੰਦੇ ਰਹਿੰਦੇ ਸਨ ਤੇ ਪੇਟ ਦਰਦ ਨਹੀਂ ਸੀ ਹਟਦੀ। ਕੁਝ ਔਰਤਾਂ ਦੀਆਂ ਰੂਹਾਂ ਡਰਾਉਂਦੀਆਂ ਸਨ। ਘਰ ਦੀ ਮੁਖੀ ਬੀਬੀ ਅਮਰਜੀਤ ਕੌਰ ਨੂੰ ਰੂਹਾਂ ਦਿਖਾਈ ਦਿੰਦੀਆਂ ਅਤੇ ਮੋਢਿਆਂ ਤੇ ਭਾਰ ਪਿਆ ਰਹਿੰਦਾ, ਸਾਰਾ ਸਰੀਰ ਜੁੜਿਆ ਰਹਿੰਦਾ। ਲਗਭੱਗ ਸਾਰਾ ਪ੍ਰੀਵਾਰ ਹੀ ਭਰਮ ਗ੍ਰਸਤ ਸੀ। ਸਹਾਇਤਾ ਲਈ ਇਹ ਪ੍ਰੀਵਾਰ ਫਿਰ ਬਾਬਾ ਬਿਧੀਚੰਦੀਆਂ ਦੇ ਡੇਰੇ ਮੁੰਡਾ ਪਿੰਡ ਪਹੁੰਚਾ। ਬਿਧੀ ਚੰਦ ਦੇ ਗੱਦੀ ਨਸ਼ੀਨ ਬਾਬਾ ਨੰਦ ਸਿੰਘ ਨੇ ਕਿਹਾ ਬੀਬੀ ਇਹ ਘਟਨਾਵਾਂ ਪਾਠ ਨਹੀਂ ਰੋਕ ਸਕਦੇ ਜਿੰਨੇ ਮਰਜ਼ੀ ਕਰਵਾ ਲੈ ਨਾ ਹੀ ਕਿਸੇ ਸਿਆਣੇ ਕੋਲੋ ਉਜੜਣ ਦੀ ਲੋੜ ਹੈ। ਇਸ ਨੂੰ ਤਰਕਸ਼ੀਲ ਸੁਸਾਇਟੀ ਹੀ ਠੀਕ ਕਰ ਸਕਦੀ ਹੈ। ਅਸੀਂ ਇਸ ਗੱਲੋਂ ਸ਼੍ਰੀ ਨੰਦ ਸਿੰਘ ਦੀ ਸਰਾਹਨਾ ਕਰਦੇ ਹਾਂ ਕਿ ਉਨ੍ਹਾਂ ਉਸ ਪਰਿਵਾਰ ਨੂੰ ਸਹੀ ਜਗ੍ਹਾ ਪਹੁੰਚਾ ਦਿੱਤਾ। ਪਹਿਲਾਂ ਹੀ ਉਹ ਕਿਸੇ ਮੀਏਂ ਨੂੰ 3500 ਰੁਪਏ ਪੂਜ ਚੁੱਕੇ ਸਨ। ਤਰਕਸ਼ੀਲਾਂ ਦੀ ਟੀਮ ਪੀੜਤ ਪ੍ਰੀਵਾਰ ਦੇ ਘਰ ਪਹੁੰਚੀ। ਸਾਰੀਆਂ ਔਰਤਾਂ ਹੀ ਲਗਪਗ ਮਾਨਸਿਕ ਤੌਰ ਤੇ ਬਿਮਾਰ ਸਨ। ਮਾਨਸਿਕ ਰੋਗ ਸਲਾਹ ਕੇਂਦਰ ਖਿਲਚੀਆਂ ਨੂੰ ਚਲਾ ਰਹੇ ਨਿਰਮਲ ਅਤੇ ਪ੍ਰਮਜੀਤ ਖਿਲਚੀਆ ਸਾਰੇ ਮਾਮਲੇ ਦੀ ਤਹਿ ਤਕ ਪਹੁੰਚੇ। ਪੀੜਤਾਂ ਦੀ ਮਾਨਸਿਕ ਬਿਮਾਰੀ ਦੇ ਕਾਰਨ ਲੱਭੇ ਗਏ। ਲੋੜੀਂਦੇ ਮੈਂਬਰਾਂ ਨੂੰ ਹਿਪਨੋਟਾਈਜ਼ ਕੀਤਾ ਗਿਆ, ਯੋਗ ਸੁਝਾਅ ਦਿੱਤੇ ਗਏ। ਉਪਰੋਕਤ ਪ੍ਰੀਵਾਰ ਫਿਰ ਖਿਲਚੀਆਂ ਕੇਂਦਰ ਤੇ ਪਹੁੰਚ ਕੇ ਜ਼ਰੂਰੀ ਮਸ਼ਵਰੇ ਲੈਂਦਾ ਰਿਹਾ। ਹੁਣ ਪ੍ਰੀਵਾਰ ਬਿਲਕੁਲ ਠੀਕ ਹੈ ਕਿਸੇ ਨੂੰ ਡਰ ਨਹੀਂ ਲਗਦਾ।

5. ਭਵਾਨੀ ਜੋਤਿਸ਼ ਨਾਂ ਦੀ ਠੱਗੀ ਦੀ ਦੁਕਾਨ ਵੈਰੋਵਾਲ ਰੋਡ ਜੰਡਿਆਲਾ ਗੁਰੂ ਵਿਖੇ ਖੁਲ੍ਹੀ ਨੂੰ ਅਜੇ ਕੁਝ ਕੁ ਹੀ ਦਿਨ ਹੋਏ ਸਨ ਕਿ ਇਸ ਦੀ ਭਿਣਕ ਸਤਨਾਮ ਸੱਤਾ ਦੇ ਕੰਨੀ ਪੈ ਗਈ। ਅਗਲੇ ਦਿਨ ਹੀ ਸੱਤਾ ਆਪਣੇ ਇਕ ਸਾਥੀ ਨੂੰ ਲੈ ਕੇ ਕੂੜ ਦੇ ਇਸ ਡੀਪੂ ਤੇ ਗਿਆ। ਸਤਨਾਮ ਨੇ ਕਿਹਾ ਕਿ ਜੋਤਸ਼ੀ ਜੀ ਮੇਰੀ ਘਰਵਾਲੀ 3 ਸਾਲ ਹੋ ਗਏ ਲੜ ਕੇ ਪੇਕੇ ਚਲੀ ਗਈ ਹੈ। ਕਈ ਵਾਰ ਪਰੇ ਪੰਚਾਇਤ ਹੋਈਆਂ ਪਰ ਉਹ ਆ ਨਹੀਂ ਰਹੀ। ਜੋਤਸ਼ੀ ਮਾਹਰਾਜ ਕਹਿਣ ਲੱਗੇ ਤੁਹਾਡੇ ਘਰ ਦੀ ਸਾਰੀ ਗ੍ਰਹਿਚਾਲ ਵਿਗੜੀ ਹੋਈ ਹੈ। ਤੁਸੀਂ ਘਰ ਵਾਲੀ ਦਾ ਵਰੀ ਦਾ ਸੂਟ ਲਿਆ ਕੇ ਦਿਓ। ਨਾਲੇ ਹਵਨ ਕਰਨਾ ਪਵੇਗਾ 501 ਰੁਪਏ ਦੇ ਦਿਓ। ਅੱਛਾ ਜੀ ਮੈਂ ਹੁਣੇ ਪੈਸੇ ਅਤੇ ਸੂਟ ਲਿਆ ਦੇਂਦਾ ਹਾਂ ਕਹਿ ਕੇ ਸਤਨਾਮ ਘਰ ਨੂੰ ਤੁਰ ਪਿਆ। ਦਸ ਕੁ ਮਿੰਟ ਬਾਅਦ ਹੀ ਆਪਣੀ ਜੀਵਨ ਸਾਥਣ ਰਾਜਿੰਦਰ ਨੂੰ ਨਾਲ ਲੈ ਕੇ ਉਸ ਭਰਮ ਖਾਨੇ ਆਣ ਪੁੱਜਾ। ਕਈ ਲੋਕ ਬੈਠੇ ਸਨ। ਸਤਨਾਮ ਨੇ ਆਉਂਦੇ ਹੀ ਕਿਹਾ ਪਾਖੰਡੀ ਪਾਂਡਿਆ ਆ ਈ ਮੇਰੀ ਜੀਵਨ ਸਾਥਣ ਜੋ 17 ਸਾਲਾਂ ਦੀ ਗ੍ਰਹਿਸਤੀ ਵਿਚ ਇਕ ਵਾਰ ਵੀ ਮੇਰੇ ਨਾਲ ਲੜ ਕੇ ਨਹੀਂ ਗਈ। ਤੂੰ ਦੱਸ ਇਹ ਝੂਠ ਦਾ ਪੁਲੰਦਾ ਇਹ ਤੇਰੀ ਪੱਤਰੀ ਕੀ ਦੱਸਦੀ ਹੈ। ਹੱਥ ਜੋੜ ਕੇ ਜੋਤਸ਼ੀ ਕਹਿਣ ਲੱਗਾ ਗਲਤੀ ਹੋ ਗਈ ਜੀ। ਕੁਝ ਦਿਨਾਂ ਪਿਛੋਂ ਹੀ ਢੌਂਗੀ ਇਥੋਂ ਆਪਣੀ ਸਫ ਵਲੇਟ ਕੇ ਕਿਸੇ ਹੋਰ ਸ਼ਹਿਰ ਦੇ ਭਰਮੀਆਂ ਦੀ ਭਾਲ ਵਿੱਚ ਨਿਕਲ ਗਿਆ।

6. 6 ਕੁ ਸਾਲ ਪਹਿਲਾਂ ਕਰਨੈਲ ਸਿੰਘ ਦਾ ਪੁੱਤਰ ਪਾਲ ਸਿੰਘ ਘਰੋਂ ਚਲਾ ਗਿਆ ਸੀ ਜੋ ਅੱਜ ਤੱਕ ਮੁੜ ਘਰ ਨਹੀਂ ਆਇਆ। ਮਾਨਸਿਕ ਪੀੜਤ ਪਰਿਵਾਰ ਨੇ ਭਰਮ ਵੱਸ ਹੋ ਕੇ ਕਈ ਢੌਂਗੀ, ਲੋਭੀ, ਅਖੌਤੀ ਸਿਆਣਿਆਂ ਕੋਲੋਂ ਪੁੱਛ ਕਢਵਾਈ ਪਰ ਹਰ ਥਾਂ ਉਨ੍ਹਾਂ ਦੀ ਲੁੱਟ ਹੀ ਹੋਈ। ਅਜਿਹਾ ਹੀ ਇਕ ਜੋਤਿਸ਼ੀ ਗਿਰਧਾਰੀ ਲਾਲ ਪਿੰਡ ਢੋਟੇ ਵਿਚ ਆਪਣੀ ਦੁਕਾਨ ਚਲਾ ਰਿਹਾ ਸੀ। ਜਦੋਂ ਕਰਨੈਲ ਸਿੰਘ ਗਿਰਧਾਰੀ ਲਾਲ ਕੋਲ ਗਿਆ ਤਾਂ ਉਹ ਕਹਿਣ ਲੱਗਾ ਮੁੰਡਾ ਮਹੀਨੇ ਵਿਚ ਮੁੜ ਆਵੇਗਾ, 2000 ਰੁਪਏ ਅਤੇ ਇਕ ਕਿਲੋ ਦੇਸੀ ਘਿਓ ਲੈ ਲਿਆ। ਪਰ ਸਾਲ ਬਾਅਦ ਵੀ ਲੜਕਾ ਘਰ ਨਾ ਆਇਆ ਤਾਂ ਕਰਨੈਲ ਨੇ ਤਰਕਸ਼ੀਲ ਸੁਸਾਇਟੀ ਕੋਲ ਪਹੁੰਚ ਕੀਤੀ। ਜਸਬੀਰ ਸਿੰਘ ਅਤੇ ਅਰਜੁਨ ਸਿੰਘ ਨੇ ਤੁਰੰਤ ਕਾਰਵਾਈ ਕਰਦਿਆਂ ਗਿਰਧਾਰੀ ਨੂੰ ਜਾ ਘੇਰਿਆ। ਜਸਬੀਰ ਗਾਹਕ ਬਣ ਕੇ ਜੋਤਸ਼ੀ ਕੋਲ ਗਿਆ ਤੇ ਕਿਹਾ ਮੇਰਾ ਲੜਕਾ ਘਰੋਂ ਦੋ ਸਾਲ ਪਹਿਲਾਂ ਚਲਾ ਗਿਆ ਸੀ ਵਾਪਿਸ ਨਹੀਂ ਪਰਤਿਆ। ਨਾਂ, ਰਾਸ਼ੀ ਦਾ ਪਤਾ ਕਰਕੇ ਜੋਤਸ਼ੀ ਕਹਿਣ ਲੱਗਾ ਹਵਨ ਤੇ 1100 ਰੁਪਈਆ ਲੱਗੇਗਾ, 2 ਮਹੀਨਿਆਂ ਵਿਚ ਲੜਕਾ ਵਾਪਿਸ ਆ ਜਾਵੇਗਾ। ਬਾਅਦ ਵਿਚ ਜਸਬੀਰ ਨੇ ਦੱਸਿਆ ਕਿ ਮੈਂ ਤਰਕਸ਼ੀਲ ਹਾਂ ਤਾਂ ਫਰੇਬੀ ਦੇ ਪੈਰਾਂ ਹੇਠੋ ਮਿੱਟੀ ਨਿਕਲ ਗਈ। ਜਸਬੀਰ ਨੇ ਕਿਹਾ ਕਿ ਤੂੰ ਪਹਿਲਾਂ ਵੀ ਅਜਿਹਾ ਕਰਕੇ ਕਰਨੈਲ ਸਿੰਘ ਨਾਲ ਠੱਗੀ ਮਾਰੀ ਸੀ, ਉਹ ਪੈਸੇ ਵਾਪਿਸ ਕਰ। ਤੂੰ ਤੂੰ, ਮੈਂ ਮੈਂ ਤੋਂ ਬਾਅਦ ਢੋਟੇ ਦੇ ਸਰਪੰਚ ਅਤੇ ਪਤਵੰਤਿਆਂ ਦੀ ਹਾਜਰੀ ਵਿਚ ਜੋਤਸ਼ੀ ਤਰਕਸ਼ੀਲਾਂ ਦੇ ਸੁਆਲਾਂ ਦੇ ਜੁਆਬ ਨਾ ਦੇ ਸਕਿਆ। ਅਖੀਰ ਉਸ ਨੇ 2000 ਰੁਪਏ ਵਾਪਿਸ ਕਰ ਦਿੱਤੇ। ਉਸਨੇ ਅੱਗੇ ਤੋਂ ਇਹ ਧੰਦਾ ਬੰਦ ਕਰਨ ਦਾ ਵਚਨ ਦਿੱਤਾ।

*ਨਿਰਮਲ ਛੱਜਲਵੱਡੀ*

ਇਕਾਈ ਖੰਨਾ

1. ਮਿਤੀ 10-11-2004 ਨੂੰ ਸਰਕਾਰੀ ਮਿਡਲ ਸਕੂਲ ਘੁਟੀਂਡ, ਜ਼ਿਲਾ ਫਤਿਹਗੜ੍ਹ ਸਾਹਿਬ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤਾ ਗਿਆ। ਜਿਸ ਵਿਚ ਡਾ. ਸਿਕੰਦਰ ਸਿੰਘ ਵੱਲੋਂ ਸਕੂਲ ਦੇ ਸਟਾਫ ਤੇ ਬੱਚਿਆਂ ਨੂੰ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਦਿੱਤੀ। ਇਸ ਉਪਰੰਤ ਸਿਕੰਦਰ ਸਿੰਘ ਵੱਲੋਂ ਜਾਦੂ ਦੇ ਟ੍ਰਿੱਕ ਵਿਖਾਏ ਗਏ।

2. ਅਗਲੇ ਦਿਨ ਪਿੰਡ ਸਲਾਣਾ ਜੀਵਨ ਸਿੰਘ ਵਾਲਾ ਵਿਖੇ ਨਿਊ ਬਰਾਈਟ ਸਟਾਰ ਸਕੂਲ ਵੱਲੋਂ ਇਕ ਸੱਭਿਆਚਾਰਕ ਪ੍ਰੋਗਰਾਮ ਕਰਵਾਇਆ ਗਿਆ। ਇਸ ਵਿਚ ਸਕੂਲੀ ਲੜਕੀਆਂ ਵੱਲੋਂ ਭਰੂਣ ਹੱਤਿਆ ਬਾਰੇ ਕਵਿਤਾਵਾਂ ਪੜ੍ਹੀਆਂ ਗਈਆਂ। ਤਰਕਸ਼ੀਲ ਸੁਸਾਇਟੀ ਦੀ ਜਾਦੂਗਰ ਟੋਲੀ ਜਸਵੀਰ ਸਲਾਣਾ ਤੇ ਸਿਕੰਦਰ ਵੱਲੋਂ ਲੋਕਾਂ ਨੂੰ ਤਰਕਸ਼ੀਲ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਅਤੇ ਜਾਦੂ ਦੇ ਟ੍ਰਿੱਕ ਪੇਸ਼ ਕੀਤੇ। ਪ੍ਰੋਗਰਾਮ ਦੇ ਆਖੀਰ ਵਿਚ ਤਰਕਸ਼ੀਲ ਤੇ ਆਰਟ ਸੈਂਟਰ ਸਮਰਾਲਾ ਦੇ ਮੈਂਬਰ ਜਗਜੀਤ ਦੌਦਪੁਰ ਦੀ ਨਿਰਦੇਸ਼ਨਾ ਹੇਠ ਕੋਰੀਓਗ੍ਰਾਫੀ ਮੈਂ ਧਰਤੀ ਪੰਜਾਬ ਦੀ ਵਿਖਾਈ ਗਈ।

*ਜਸਵੀਰ ਸਲਾਣਾ*

ਇਕਾਈ ਬਠਿੰਡਾ

1. 2 ਸਾਲ ਪਹਿਲਾਂ ਮੈਡੀਕਲ ਖੋਜਾਂ ਅਤੇ ਮਨੁੱਖਤਾ ਦੀ ਭਲਾਈ ਹਿਤ ਮਰਨ ਉਪਰੰਤ ਆਪਣਾ ਸਰੀਰਦਾਨ ਕਰ ਗਏ ਸ੍ਰੀ ਸੁਰਿੰਦਰ ਪਾਲ ਖਿਆਲੀਵਾਲਾ ਦੀ ਯਾਦ ਵਿਚ ਤਰਕਸ਼ੀਲ ਸੁਸਾਇਟੀ ਵੱਲੋਂ ਉਨ੍ਹਾਂ ਦੇ ਪਿੰਡ ਵਿਚ ਉਨ੍ਹਾਂ ਦੇ ਪਰਿਵਾਰਕ ਮੈਂਬਰਾਂ, ਪਿੰਡ

ਨਿਵਾਸੀਆਂ, ਬਾਬਾ ਜਗ ਸਿੰਘ ਸਪੋਰਟਸ ਅਤੇ ਸਮਾਜ ਭਲਾਈ ਕਲੱਬ, ਯੂਨਾਈਟਿਡ ਵੈਲਫੇਅਰ ਸੁਸਾਇਟੀ ਬਠਿੰਡਾ ਦੇ ਸਹਿਯੋਗ ਨਾਲ ਸੁਰਿੰਦਰ ਪਾਲ ਦੀ ਦੂਸਰੀ ਬਰਸੀ ਤੇ ਅੱਖਾਂ ਦਾ ਚੈਕ ਅੱਪ ਕੈਂਪ ਲਾਇਆ ਜਿਸ ਵਿਚ 216 ਵਿਅਕਤੀਆਂ ਦੀਆਂ ਅੱਖਾਂ ਚੈੱਕ ਕਰਕੇ ਮੁਫਤ ਦਵਾਈਆਂ ਦਿੱਤੀਆਂ ਗਈਆਂ। ਇਕ ਖੂਨਦਾਨ ਕੈਂਪ ਲਾਇਆ ਗਿਆ ਜਿਸ ਵਿਚ ਤਰਕਸ਼ੀਲ ਮੈਂਬਰ ਤੇ ਸਥਾਨਕ ਨੌਜਵਾਨਾਂ ਨੇ ਖੂਨਦਾਨ ਕੀਤਾ। ਸ਼ਰਧਾਂਜਲੀ ਸਮਾਗਮ ਵਿਚ ਤਰਕਸ਼ੀਲ ਆਗੂਆਂ ਸ. ਉਤੱਮ ਸਿੰਘ, ਰਾਮ ਸਿੰਘ ਨਿਰਮਾਣ, ਬੰਸੀ ਲਾਲ ਐਡਵੋਕੇਟ, ਸ਼੍ਰੀ ਵਿਜੇ ਭੱਟ ਨੇ ਸ਼ਰਧਾਂਜਲੀ ਭੇਂਟ ਕੀਤੀ। ਸੋਮੀ ਤੁੰਗਵਾਲੀਆ ਨੇ ਆਪਣੇ ਗੀਤਾਂ ਅਤੇ ਸੁਖਵਿੰਦਰ ਮਾਈਸਰਖਾਨਾ ਨੇ ਜਾਦੂ ਦੇ ਹੈਰਾਨੀਜਨਕ ਟਰਿੱਕ ਵਿਖਾਕੇ ਸਰੀਰਦਾਨੀ ਨੂੰ ਯਾਦ ਕੀਤਾ।

2. ਸਰਬ ਸਿਖਿਆ ਅਭਿਐਨ ਤਹਿਤ ਐਲੀਮੈਂਟਰੀ ਟੀਚਰਜ਼ ਟਰੇਨਿੰਗ ਕੈਂਪ ਬਲਾਕ ਸੰਗਤ ਵਿਖੇ ਇਕ ਦਿਨ ਤਰਕਸ਼ੀਲ ਸੁਸਾਇਟੀ ਨੂੰ ਕੈਂਪਰਾਂ ਨੂੰ ਸੰਬੋਧਿਤ ਹੋਣ ਦਾ ਮੌਕਾ ਮਿਲਿਆ। ਮੀਡੀਆ ਅਤੇ ਮਨੋਰੋਗ ਵਿਭਾਗ ਦੇ ਸਹਾਇਕ ਮੁਖੀ ਜ਼ੋਨ ਬਠਿੰਡਾ, ਰਾਮ ਸਿੰਘ ਨਿਰਮਾਣ ਨੇ 'ਵਿਗਿਆਨਕ ਚੇਤਨਾ ਅਤੇ ਧਾਰਮਿਕ ਅੰਧਵਿਸ਼ਵਾਸ' ਵਿਸ਼ੇ ਤੇ ਆਪਣੇ ਵਿਚਾਰ ਪੇਸ਼ ਕੀਤੇ। ਉਨ੍ਹਾਂ ਟੀਚਰਾਂ ਨੂੰ ਅਪੀਲ ਕੀਤੀ ਕਿ ਵਿਦਿਆਰਥੀਆਂ ਨੂੰ ਵਿਗਿਆਨਕ ਸੱਚ ਦੇ ਰੂਬਰੂ ਕਰਨ ਲਈ ਵਿਗਿਆਨਕ ਕਾਰਨਾਂ ਬਾਰੇ ਜਾਨਣ ਹਰ ਵਰਤਾਰੇ ਨੂੰ ਕੀ, ਕਿਉਂ ਤੇ ਕਿਵੇਂ ਦੇ ਤਰਕ ਦੀ ਕਸਵੱਟੀ ਤੇ ਪਰਖਣਾ ਸਿਖਾਓ। ਸੁਸਾਇਟੀ ਵੱਲੋਂ ਮਨੋਰੋਗਾਂ ਦੇ ਇਲਾਜ ਲਈ ਚੁੱਘੇ ਕਲਾਂ ਵਿਖੇ ਚਲਾਏ ਜਾਂਦੇ ਸਹਾਇਤਾ ਕੇਂਦਰ ਬਾਰੇ ਵੀ ਜਾਣਕਾਰੀ ਦਿੱਤੀ।

3. ਮਾਲਵੇ ਦੇ ਪ੍ਰਸਿੱਧ ਮੇਲੇ ਮਾਈਸਰਖਾਨੇ ਦੀ ਪੰਡਾਲ ਵਿਚ ਪਿਛਲੇ ਸਾਲ ਦੀ ਤਰਾਂ ਇਸ ਵਾਰ ਵੀ ਇਕਾਈ ਬਠਿੰਡਾ ਵੱਲੋਂ ਨਗਰ ਸੁਧਾਰ ਸਭਾ ਪਿੰਡ ਮਾਈਸਰਖਾਨਾ ਦੇ ਸਹਿਯੋਗ ਨਾਲ ਇਕ ਦਿਨ ਅਤੇ ਰਾਤ ਸਟੇਜ, ਤਰਕਸ਼ੀਲ ਪ੍ਰਦਰਸ਼ਨੀ ਅਤੇ ਸਾਹਿਤ ਸਟਾਲ ਲਾਈ ਗਈ। ਰਾਮ ਸਿੰਘ ਨਿਰਮਾਣ, ਕੁਲਵੰਤ ਸਿੰਘ ਤੇ ਮਾਸਟਰ ਸੁਰਜੀਵਨ ਵੱਲੋਂ ਤਰਕਸ਼ੀਲ ਲੈਕਚਰ ਅਤੇ ਮੈਜਿਕ ਟਰਿਕਸ ਸੁਖਵਿੰਦਰ ਸਿੰਘ ਅਤੇ ਵਿਜੈ ਕੁਮਾਰ ਨੇ ਵਿਖਾਏ। ਸਾਹਿਤ ਸਟਾਲ ਮੱਖਣ ਸਿੰਘ ਕੋਟ ਬਖਤੂ ਅਤੇ ਹਾਕਮ ਸਿੰਘ ਨੇ ਲਗਾਏ ਜਿੱਥੇ ਲੱਗਭੱਗ 3 ਹਜਾਰ ਰੁਪਏ ਦਾ ਸਾਹਿਤ ਅਤੇ ਕੈਸਿੱਟ ਵਿਕੇ।

4. ਆਂਗਨਵਾੜੀ ਵਰਕਰਜ਼ ਟਰੇਨਿੰਗ ਸੈਂਟਰ ਬਠਿੰਡਾ ਵਿਖੇ ਇਸ ਵਾਰ ਵੀ ਟਰੇਨਿੰਗ ਸੈਂਟਰ ਦੀ ਪ੍ਰਿੰਸੀਪਲ ਸ੍ਰੀਮਤੀ ਬਰਾੜ ਦੇ ਸੱਦੇ 'ਤੇ ਤਰਕਸ਼ੀਲ ਵਿਚਾਰ ਪੇਸ਼ ਕਰਨ ਲਈ ਪਹੁੰਚੇ ਸ. ਰਣਜੀਤ ਸਿੰਘ ਮੁਖੀ ਜਥੇਬੰਦਕ ਵਿਭਾਗ ਜੋਨ ਬਠਿੰਡਾ ਅਤੇ ਮੈਜ਼ੀਸ਼ੀਅਨ ਕੁਲਵੰਤ ਸਿੰਘ। ਰਣਜੀਤ ਸਿੰਘ ਨੇ ਔਰਤਾਂ ਵਿਚ ਪਾਏ ਜਾਂਦੇ ਸ਼ੁਭ-ਅਸ਼ੁਭ ਚੰਗੇ, ਮਾੜੇ, ਸ਼ਗਨਾਂ-ਕੁਸ਼ਗਨਾਂ, ਧਾਗੇ-ਤਵੀਤਾਂ, ਵਰਤ ਪੂਜਾ ਆਦਿ ਨਾਲ ਸਬੰਧਿਤ ਅੰਧਵਿਸ਼ਵਾਸ ਦੀ ਗੱਲ ਕਰਦਿਆਂ ਇਨ੍ਹਾਂ ਦੀ ਨਿਰਾਰਥਕਤਾ ਸਬੰਧੀ ਤਰਕ ਅਤੇ ਦਲੀਲ ਨਾਲ ਰੱਦ ਕਰਦੀ ਵਿਆਖਿਆ ਕੀਤੀ। ਕੁਲਵੰਤ ਸਿੰਘ ਨੇ ਲੋਕਾਂ ਦੇ ਮਨ 'ਚ ਜਾਦੂ ਅਤੇ ਕਾਲੇ ਇਲਾਮ ਬਾਰੇ ਪਏ ਵਹਿਮਾਂ ਨੂੰ ਟਰਿੱਕ ਕਰਕੇ ਕੱਢਿਆ।

5. ਸਰਕਾਰੀ ਸੈਕੰਡਰੀ ਸਕੂਲ ਬੀੜ ਬਹਿਮਣ ਵਿਖੇ ਵਿਗਿਆਨਕ ਚੇਤਨਾ ਵਰ੍ਹੇ ਨੂੰ ਸਮਰਪਿਤ ਪ੍ਰੋਗਰਾਮਾਂ ਦੀ ਲੜੀ ਵਜੋਂ ਵਿਦਿਆਰਥੀਆਂ ਵਿਚ ਵਿਗਿਆਨਕ ਨਜ਼ਰੀਆ ਵਿਕਸਤ ਕਰਨ ਲਈ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਭ ਤੋਂ ਪਹਿਲਾਂ ਵਿਗਿਆਨਕ ਖੋਜਾਂ, ਸਿਧਾਂਤਾਂ ਅਤੇ ਨਿਯਮਾਂ ਤੇ ਅਧਾਰਿਤ ਵਿਗਿਆਨਕ ਪ੍ਰਦਰਸ਼ਨੀ ਸਕੂਲ ਦੇ ਬੱਚਿਆਂ ਅਤੇ ਸਮੂਹ ਸਟਾਫ ਨੇ ਵੇਖੀ। ਇਸ ਦੀ ਵਿਆਖਿਆ ਰਾਮ ਨਿਰਮਾਣ ਨੇ ਕੀਤੀ। ਵਿਗਿਆਨਕ ਚੇਤਨਾ, ਨਜ਼ਰੀਆ ਅਤੇ ਅੰਧਵਿਸ਼ਵਾਸ ਵਿਸ਼ੇ ਤੇ ਰਣਜੀਤ ਸਿੰਘ ਨੇ ਸੰਬੋਧਨ ਕੀਤਾ। ਕੁਲਵੰਤ ਸਿੰਘ ਤੇ ਸੁਖਵਿੰਦਰ ਨੇ ਜਾਦੂ ਦੇ ਸ਼ੋਅ ਪੇਸ਼ ਕਰਕੇ ਕਾਲੇ ਇਲਮ ਤਾਂਤਰਿਕ ਵਿਦਿਆ ਅਤੇ ਹੋਰ ਪ੍ਰਾਭੌਤਿਕ ਸ਼ਕਤੀਆਂ ਦੀ ਹੋਂਦ ਨੂੰ ਰੱਦ ਕੀਤੀ। ਰਾਮ ਸਿੰਘ ਨਿਰਮਾਣ ਨੇ ਬੱਚਿਆਂ ਵਿੱਚ ਪਾਏ ਜਾਂਦੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ। ਸਕੂਲ ਮੁਖੀ ਸ਼੍ਰੀ ਹੰਸ ਰਾਜ ਜੀ ਨੇ ਤਰਕਸ਼ੀਲ ਆਗੂਆਂ ਦਾ ਧੰਨਵਾਦ ਕਰਦਿਆਂ ਹਰ ਸਾਲ ਸਕੂਲ ਵਿੱਚ ਇੱਕ ਪ੍ਰੋਗਰਾਮ ਦੇਣ ਲਈ ਕਿਹਾ।

*ਰਾਮ ਸਿੰਘ ਨਿਰਮਾਣ ਚੁੱਘੇ ਕਲਾਂ*

ਇਕਾਈ ਸੰਗਰੂਰ

1. 14 ਨਵੰਬਰ 04 ਨੂੰ ਗੁਰੂ ਨਾਨਕ ਸੀਨੀਅਰ ਸੈਕੰਡਰੀ ਸਕੂਲ ਸੰਗਰੂਰ ਵਿਖੇ 'ਅਚਾਰ ਵਿਹਾਰ' ਵਿਸ਼ੇ ਤੇ ਇਕ ਰੋਜ਼ਾ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਵਰਕਸ਼ਾਪ ਦੇ ਮੁੱਖ ਬੁਲਾਰੇ, ਸੁਸਾਇਟੀ ਦੇ ਸੂਬਾ ਆਗੂ, ਬਲਵਿੰਦਰ ਬਰਨਾਲਾ ਨੇ ਸੁਸਾਇਟੀ ਮੈਂਬਰਾਂ ਨੂੰ ਸਿਖਿਅਤ ਕਰਦੇ ਕਿਹਾ ਕਿ ਸਾਨੂੰ ਨਰੋਈਆਂ ਸਮਾਜਿਕ ਕੀਮਤਾਂ ਤੇ ਪਹਿਰਾ ਦੇਣਾ ਚਾਹੀਦਾ ਹੈ ਤੇ ਹਰ ਮਸਲੇ, ਘਟਨਾ ਪ੍ਰਤੀ ਲੋਕਾਂ ਨੂੰ ਸੁਚੇਤ ਕਰਦੇ ਰਹਿਣਾ ਚਾਹੀਦਾ ਹੈ। ਜ਼ੋਨ ਮੁੱਖੀ ਬਲਵੀਰ ਲੌਂਗੋਵਾਲ ਨੇ ਕਿਹਾ ਕਿ ਨਵੇਂ ਮੈਂਬਰਾਂ ਵਿਚ ਨੈਤਿਕ ਕਦਰਾਂ ਕੀਮਤਾਂ ਤੇ ਤਰਕਸ਼ੀਲ ਜੀਵਨ ਜਾਚ ਭਰਦੇ ਰਹਿਣਾ ਚਾਹੀਦਾ ਹੈ। ਇਕਾਈ ਮੁਖੀ ਮਾਸਟਰ ਪਰਮ ਵੇਦ ਨੇ ਕਿਹਾ ਕਿ ਤਰਕਸ਼ੀਲ ਮੈਂਬਰਾਂ ਨੂੰ ਸਮਾਜ ਵਿਚ ਇਕ ਮਾਡਲ ਦੇ ਰੂਪ ਵਿਚ ਵਿਚਰਨਾ ਚਾਹੀਦਾ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸਵਰਨਜੀਤ ਸਿੰਘ, ਪ੍ਰੋ. ਜਗਦੇਵ ਸਿੰਘ ਤੇ ਹਰਦੇਵ ਰਾਠੀ ਨੇ ਵੀ ਆਪਣੇ ਵਿਚਾਰ ਰੱਖੇ।

2. 6 ਨਵੰਬਰ 04 ਨੂੰ ਇਕਾਈ ਸੰਗਰੂਰ ਦੇ ਸਹਿਯੋਗ ਨਾਲ ਗ੍ਰਾਮ ਪੰਚਾਇਤ ਜਲਾਣ ਅਤੇ ਪਿੰਡ ਦੇ ਅਗਾਂਹ ਵਧੂ ਨੌਜਵਾਨਾਂ ਵੱਲੋਂ ਪਿੰਡ ਵਿਖੇ ਇਕ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਇਕੱਠ ਨੂੰ ਸੰਬੋਧਨ ਕਰਦਿਆਂ ਮਾਸਟਰ ਪਰਮਵੇਦ ਨੇ ਕਿਹਾ ਕਿ ਤਰਕਸ਼ੀਲਤਾ ਇਕ ਜੀਵਨ ਜਾਚ ਹੈ ਜਿਹੜੀ ਸਾਰਿਆਂ ਨੂੰ ਅਪਨਾਉਣੀ ਚਾਹੀਦੀ ਹੈ। ਹਰ ਮਸਲੇ ਪ੍ਰਤੀ ਆਪਣਾ ਨਜ਼ਰੀਆ ਵਿਗਿਆਨਕ ਰੱਖਣਾ ਚਾਹੀਦਾ ਹੈ। ਉਹਨਾਂ ਘਰਾਂ ਵਿਚ ਵਾਪਰਦੀਆਂ ਰਹੱਸਮਈ ਘਟਨਾਵਾਂ ਤੇ ਕਹੇ ਜਾਂਦੇ ਓਪਰੀ ਕਸਰ ਦੇ ਕੇਸਾਂ ਦੇ ਸੰਬੰਧ ਵਿਚ ਤਰਕਸ਼ੀਲ ਸੁਸਾਇਟੀ ਨਾਲ ਸੰਪਰਕ ਕਰਨ ਦੀ ਅਪੀਲ ਕੀਤੀ। ਮੀਡੀਆ ਵਿਭਾਗ ਦੇ ਜੋਨ ਮੁਖੀ ਹਰਿੰਦਰ ਲਾਲੀ ਵਕੀਲ ਨੇ ਹਾਜ਼ਰੀਨ ਨੂੰ ਜੀ ਆਇਆ ਆਖਿਆ ਤੇ ਹਰਦੇਵ ਸਿੰਘ ਰਾਠੀ ਨੇ ਲੋਕਾਂ ਦਾ ਧੰਨਵਾਦ ਕੀਤਾ।

ਇਸ ਮੌਕੇ ਲੋਕ ਸੰਗੀਤ ਮੰਡਲੀ ਛਾਜਲੀ ਦੇ ਕਲਾਕਾਰਾਂ, ਮਾਸਟਰ ਦੇਸ ਰਾਜ ਤੇ ਸਾਥੀਆਂ ਨੇ ਇਨਕਲਾਬੀ ਗੀਤ ਗਾਏ। ਲੋਕ ਕਲਾ ਮੰਚ ਜੀਰਾ ਦੀ ਟੀਮ ਵੱਲੋਂ ਮੇਘ ਰਾਜ ਰੱਲ੍ਹਾ ਦੀ ਨਿਰਦੇਸ਼ਨਾ



ਹੇਠ ਨਾਟਕ, ਕੋਰੀਓਗ੍ਰਾਫੀਆਂ ਅਤੇ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ। ਇਸ ਮੇਲੇ ਨੂੰ ਸਫਲਤਾ ਪੂਰਵਕ ਨੇਪਰੇ ਚਾੜ੍ਹਨ ਲਈ ਹਰਜਿੰਦਰ ਸਿੰਘ, ਗਗਨਦੀਪ, ਕਰਮ ਸਿੰਘ, ਕੇਸਰ ਸਿੰਘ, ਚਰਨਾ ਖਾਂ, ਗੁਰਜੰਟ ਸਿੰਘ, ਚਰਨਜੀਤ ਸਿੰਘ, ਬਲਵਿੰਦਰ ਅਤੇ ਚਮਕੌਰ ਸਿੰਘ ਨੇ ਬਹੁਤ ਯੋਗਦਾਨ ਪਾਇਆ।

3. ਗ੍ਰਾਮ ਪੰਚਾਇਤ ਤੇ ਅਗਾਂਹਵਧੂ ਨੌਜਵਾਨ ਪਿੰਡ ਬਾਲੀਆਂ ਨੇ ਇਕਾਈ ਸੰਗਰੂਰ ਦੇ ਸਹਿਯੋਗ ਨਾਲ 11 ਦਸੰਬਰ 2004 ਨੂੰ ਪਿੰਡ ਬਾਲੀਆਂ ਵਿਖੇ ਇੱਕ ਤਰਕਸ਼ੀਲ ਨਾਟਕ ਮੇਲਾ ਕਰਵਾਇਆ। ਇਸ ਮੇਲੇ ਵਿੱਚ ਜੁੜੇ ਲੋਕਾਂ ਦੇ ਭਰਵੇਂ ਇਕੱਠ ਨੂੰ ਸੰਬੋਧਨ ਕਰਦਿਆਂ ਇਕਾਈ ਸੰਗਰੂਰ ਦੇ ਮੁਖੀ ਮਾਸਟਰ ਪਰਮਵੇਦ ਨੇ ਕਿਹਾ ਕਿ ਤਰਕਸ਼ੀਲਤਾ ਇੱਕ ਜੀਵਨ ਜਾਚ ਹੈ, ਜਿਹੜੀ ਹਰੇਕ ਨੂੰ ਅਪਣਾਉਣੀ ਚਾਹੀਦੀ ਹੈ। ਸਾਡਾ ਹਰ ਮਸਲੇ, ਹਰ ਘਟਨਾ ਪ੍ਰਤੀ ਨਜ਼ਰੀਆ ਵਿਗਿਆਨਕ ਹੋਣਾ ਚਾਹੀਦਾ ਹੈ। ਇਸ ਮੌਕੇ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਹੇਠ ਲੋਕ ਕਲਾ ਮੰਚ ਜੀਰਾ ਵੱਲੋਂ ਨਾਟਕ ਅਤੇ ਮਾਦਾ ਭਰੂਣ ਹੱਤਿਆ ਦੀ ਸਮਾਜਿਕ ਬੁਰਾਈ ਤੇ ਕਿਸਾਨੀ ਦੀ ਹਾਲਤ ਬਾਰੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਸਰਵਜੀਤ ਸਿੰਘ ਵੱਲੋਂ ਵਿਖਾਏ ਜਾਦੂ ਦੇ ਟਰਿੱਕ ਵੀ ਲੋਕਾਂ ਵੱਲੋਂ ਸਲਾਹੇ ਗਏ। ਇਸ ਮੌਕੇ ਕ੍ਰਾਂਤੀਕਾਰੀ ਸਭਿਆਚਾਰਕ ਕੇਂਦਰ ਸੰਗਰੂਰ ਦੀ ਸੰਗੀਤ ਮੰਡਲੀ ਤੇ ਭੋਲਾ ਸਿੰਘ ਮਾਡਲ ਟਾਊਨ ਦੁਆਰਾ ਲੋਕ ਪੱਖੀ ਗੀਤ ਪੇਸ਼ ਕੀਤੇ ਗਏ। ਪਿੰਡ ਵੱਲੋਂ ਹਾਜ਼ਰੀਨ ਦਾ ਧੰਨਵਾਦ ਲਖਵਿੰਦਰ ਸਿੰਘ ਅਤੇ ਇਕਾਈ ਆਗੂ ਹਰਦੇਵ ਸਿੰਘ ਰਾਠੀ ਵੱਲੋਂ ਕੀਤਾ ਗਿਆ। ਇਸ ਮੇਲੇ ਦੀ ਸਫਲਤਾ ਲਈ ਪ੍ਰਗਟ ਸਿੰਘ, ਗੁਰਪ੍ਰੀਤ ਸਿੰਘ, ਜਗਦੀਪ ਸਿੰਘ, ਤੇ ਹਰਵਿੰਦਰ ਸਿੰਘ ਬਾਲੀਆਂ ਨੇ ਭਰਪੂਰ ਯੋਗਦਾਨ ਪਾਇਆ।

*ਪਰਮ ਵੇਦ*

ਇਕਾਈ ਰੋਪੜ

1. 9 ਅਕਤੂਬਰ ਨੂੰ ਸ਼ਹੀਦ ਭਗਤ ਸਿੰਘ ਲਾਇਬਰੇਰੀ ਕਲੱਬ ਚੱਕ ਕਰਮਾਂ ਵੱਲੋਂ ਗਰਾਮ ਪੰਚਾਇਤ ਅਤੇ ਨੌਜਵਾਨ ਸਭਾ ਦੇ ਸਹਿਯੋਗ ਨਾਲ ਪਿੰਡ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸ. ਗੁਰਸ਼ਰਨ ਸਿੰਘ ਦੀ ਟੀਮ ਵੱਲੋਂ ਨਾਟਕ ਇਨਕਲਾਬ, ਪੰਜ ਕਲਿਆਣੀ ਅਤੇ ਬੇਗਮੋ ਦੀ ਧੀ ਖੇਡੇ ਗਏ। ਜਗਤਰਨ ਖੰਟ ਦੀ ਟੀਮ ਵੱਲੋਂ ਜਾਦੂ ਸ਼ੋਅ ਪੇਸ਼ ਕੀਤਾ ਗਿਆ ਅਤੇ ਗੁਰਮਿੰਦਰ ਖੇੜੀ ਨੇ ਦੋ ਲਘੂ ਨਾਟਕ ਖੇਡੇ। ਅਜੀਤ ਪ੍ਰਦੇਸ਼ੀ, ਅਸ਼ੋਕ ਕੁਮਾਰ, ਪਵਨ ਕੁਮਾਰ, ਰਾਜਿੰਦਰ ਰਾਜ ਨੇ ਲੋਕਾਂ ਨੂੰ ਤਰਕਸ਼ੀਲ ਵਿਚਾਰਾਂ ਬਾਰੇ ਜਾਣਕਾਰੀ ਦਿੱਤੀ।

2. 22 ਅਕਤੂਬਰ ਨੂੰ ਚਮਕੌਰ ਸਾਹਿਬ ਵਿਖੇ ਦੁਸ਼ਹਿਰੇ ਦੇ ਉਤਸਵ ਸਮੇਂ ਤਰਕਸ਼ੀਲ ਪੁਸਤਕਾਂ ਦੀ ਸਟਾਲ ਲਾਈ ਗਈ।

3. 29 ਅਕਤੂਬਰ ਨੂੰ ਪਿੰਡ ਮਲਿਕਪੁਰ ਵਿਖੇ ਭਗਤ ਸਿੰਘ ਯੂਥ ਕਲੱਬ ਅਤੇ ਤਰਕਸ਼ੀਲ ਸੁਸਾਇਟੀ ਦੇ ਸਹਿਯੋਗ ਨਾਲ ਮੇਲਾ ਕਰਵਾਇਆ ਗਿਆ। ਇਸ ਵਿਚ ਆਰਟ ਸੈਂਟਰ ਸਮਰਾਲਾ ਦੀ ਟੀਮ ਨੇ ਨਾਟਕਾਂ ਦਾ ਮੰਚਨ ਕੀਤਾ। ਮੇਲੇ ਦਾ ਉਦਘਾਟਨ ਖਾਲਸਾ ਸਟੋਨ ਕਰੈਸ਼ਰ ਘਨੌਲੀ ਵਾਲੇ ਕੁਲਵੰਤ ਸਿੰਘ ਅਤੇ ਸਰਪੰਚ ਥਲੀ ਖੁਰਦ ਵੱਲੋਂ ਕੀਤਾ ਗਿਆ। ਗੁਰਮਿੰਦਰ ਖੇੜੀ ਨੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਪਵਨ ਕੁਮਾਰ ਰੱਤੋਂ, ਜਸਵੀਰ ਸਿੰਘ ਮਾਣਕਪੁਰ ਸ਼ਰੀਫ ਅਤੇ ਲੈਕਚਰਾਰ ਗੁਰਮੀਤ ਸਿੰਘ ਖਰੜ ਵੱਲੋਂ ਤਰਕਸ਼ੀਲ ਵਿਚਾਰ ਪੇਸ਼ ਕੀਤੇ ਗਏ।

4. 3 ਨਵੰਬਰ ਨੂੰ ਪਿੰਡ ਬੜਵਾ ਵਿਖੇ ਸਟੂਡੈਂਟਸ ਫ਼ੈਡਰੇਸ਼ਨ ਆਫ਼ ਇੰਡੀਆ ਜਿਲ੍ਹਾ ਰੋਪੜ, ਯੂਥ ਸਰਵਿਸਜ਼ ਕਲੱਬ (ਰਜਿ.) ਬੜਵਾ ਅਤੇ ਤਰਕਸ਼ੀਲ ਸੋਸਾਇਟੀ ਰੋਪੜ ਵੱਲੋਂ ਦੂਜਾ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਰਾਣਾ ਰਾਜ ਬਹਾਦਰ ਸਿੰਘ ਪ੍ਰਧਾਨ ਲਾਇਨਜ਼ ਕਲੱਬ ਨੂਰਪੁਰ ਬੇਦੀ ਨੇ ਕੀਤਾ। ਆਰਟ ਸੈਂਟਰ ਸਮਰਾਲਾ ਵੱਲੋਂ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ ਜਦ ਕਿ ਪੇਸ਼ਕਾਰੀਆਂ ਵਿਚਕਾਰ ਅਜੀਤ ਪ੍ਰਦੇਸੀ ਅਤੇ ਪਵਨ ਕੁਮਾਰ ਰੱਤੋਂ ਜਾਦੂ ਅਤੇ ਵਹਿਮਾਂ ਭਰਮਾਂ ਬਾਰੇ ਗੱਲਾਂਬਾਤਾਂ ਕਰਦੇ ਰਹੇ।

5. 5 ਨਵੰਬਰ ਨੂੰ ਪਿੰਡ ਸਿੰਘਪੁਰਾ ਵਿਖੇ ਗਰਾਮ ਪੰਚਾਇਤ ਸਿੰਘਪੁਰਾ ਦੇ ਸਹਿਯੋਗ ਨਾਲ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਗੁਲਜ਼ਾਰ ਸਿੰਘ ਪ੍ਰਧਾਨ ਲਾਇਨਜ਼ ਕਲੱਬ ਕੁਰਾਲੀ ਨੇ ਕੀਤਾ। ਇਕਾਈ ਦੇ ਅਗੂ ਅਸ਼ੋਕ ਕੁਮਾਰ ਨੇ ਤਰਕਸ਼ੀਲ ਭਾਸ਼ਣ ਦਿੱਤਾ। ਜਸਵੀਰ ਕੁੱਕੀ ਨੇ ਭਰੂਣ ਹੱਤਆ ਬਾਰੇ ਕਵਿਤਾ ਪੇਸ਼ ਕੀਤੀ। ਸੂਬਾ ਜਥੇਬੰਦਕ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਨੇ ਵਹਿਮਾਂ ਭਰਮਾਂ ਦੇ ਖਿਲਾਫ ਆਪਣੇ ਵਿਚਾਰ ਰੱਖੇ। ਗੁਰਮਿੰਦਰ ਖੇੜੀ ਨੇ ਕੋਰੀਓਗ੍ਰਾਫੀ 'ਸਾਧਾਂ ਨੂੰ ਖੇਚਲ ਪਾਵੇਂਗੀ' ਕੀਤੀ। ਗੁਰਸ਼ਰਨ ਸਿੰਘ ਦੀ ਨਾਟਕ ਮੰਡਲੀ ਵੱਲੋਂ ਨਾਟਕ ਭਗਤ ਸਿੰਘ ਦੀ ਘੋੜੀ, ਪੰਜ ਕਲਿਆਣੀ ਅਤੇ ਬੇਗਮੋ ਦੀ ਧੀ ਪੇਸ਼ ਕੀਤੇ ਗਏ। ਜਗਤਰਨ ਖੰਟ ਅਤੇ ਜਸਵੀਰ ਸਿੰਘ ਨੇ ਜਾਦੂ ਦੀਆਂ ਆਈਟਮਾਂ ਪੇਸ਼ ਕੀਤੀਆਂ। ਅਖੀਰ ਵਿਚ ਖਮਿੰਦਰ ਸਿੰਘ ਤੇ ਪਿੰਡ ਦੇ ਸਰਪੰਚ ਕੁਲਵਿੰਦਰ ਸਿੰਘ ਨੇ ਸਭਨਾਂ ਦਾ ਧੰਨਵਾਦ ਕੀਤਾ।

*ਪਵਨ ਕੁਮਾਰ ਰੱਤੋਂ*

ਇਕਾਈ ਸੰਦੌੜ ਮਾਲੇਰਕੋਟਲਾ

1. 28 ਸਤੰਬਰ 2004 ਨੂੰ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਪਿੰਡ ਤੰਦਾਬੰਧਾ ਖੁਰਦ ਵਿਖੇ ਤਰਕਸ਼ੀਲ ਮੇਲੇ ਦਾ ਆਯੋਜਨ ਕੀਤਾ ਗਿਆ। ਜਗਮੋਹਣ ਸੁਲਤਾਨ ਦੀ ਨਿਰਦੇਸ਼ਨਾਂ ਹੇਠ 'ਝਨਾਂ ਦੇ ਪਾਣੀ' ਅਤੇ 'ਦੇਵ ਪੁਰਸ਼ ਹਾਰ ਗਏ' ਨਾਟਕ ਖੇਡੇ ਗਏ। ਮੇਲੇ ਦੇ ਮੁਖ ਮਹਿਮਾਨ ਸ਼੍ਰੀ ਸਿੰਗਾਰਾ ਸਿੰਘ ਸਲਾਣਾ ਪ੍ਰਧਾਨ ਕਾਂਗਰਸ ਕਮੇਟੀ ਬਲਾਕ ਅਮਲੋਹ ਸਨ। ਮੇਲੇ ਦੀ ਪ੍ਰਧਾਨਗੀ ਸ. ਪ੍ਰਤਾਪ ਸਿੰਘ ਬੈਣੀ ਮੀਤ ਪ੍ਰਧਾਨ ਜ਼ਿਲਾ ਕਾਂਗਰਸ ਕਮੇਟੀ ਨੇ ਕੀਤੀ। ਜਾਦੂ ਦੇ ਟਰਿੱਕ ਜਗਦੇਵ ਕੰਮੋਮਾਜਰਾ ਅਤੇ ਗੁਰਦੇਵ ਸਿੰਘ ਪੰਚ ਨੇ ਪੇਸ਼ ਕੀਤੇ। ਮੇਘ ਰਾਜ ਮਿੱਤਰ ਨੇ ਭਾਵਪੂਰਤ ਤਕਰੀਰ ਕੀਤੀ। ਮੇਲੇ ਨੂੰ ਸਫਲ ਬਨਾਉਣ ਵਿੱਚ ਗੁਰਚਰਨ ਸਿੰਘ ਪ੍ਰਧਾਨ ਯੁਵਕ ਸੇਵਾਵਾਂ ਕਲੱਬ ਅਤੇ ਸਰਪੰਚ ਬਲਵੀਰ ਸਿੰਘ ਨੇ ਮੁੱਖ ਭੂਮਿਕਾ ਨਿਭਾਈ।

2. 22 ਅਕਤੂਬਰ ਨੂੰ ਦੁਸਹਿਰੇ ਦੇ ਅਵਸਰ ਤੇ ਕਸਬਾ ਸੰਦੌੜ ਵਿਖੇ ਜਾਦੂ ਦੇ ਸ਼ੋਅ ਦਾ ਆਯੋਜਨ ਕੀਤਾ ਗਿਆ। ਗੁਰਦੇਵ ਸਿੰਘ ਪੰਚ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ। ਮਾਡਰਨ ਸੈਕੂਲਰ ਸਕੂਲ ਸੇਰਗੜ ਚੀਮਾ ਦੇ ਵਿਦਿਆਰਥੀ ਕਰਨਬੀਰ ਕਰਨਾ ਨੇ ਵੀ ਜਾਦੂ ਦੇ ਟਰਿੱਕ ਪੇਸ਼ ਕੀਤੇ। ਇੱਕ ਧਾਰਮਿਕ ਸਟੇਜ 'ਤੇ ਅਜਿਹੇ ਸ਼ੋਅ ਦਾ ਹੋਣਾ ਚੰਗੀ ਪ੍ਰਾਪਤੀ ਸੀ ਜਿਸਦੀ ਲੋਕਾਂ ਨੇ ਅੱਗੇ ਲਈ ਵੀ ਮੰਗ ਕੀਤੀ।

*ਰਣਜੀਤ ਝਨੇਰ*

ਇਕਾਈ ਲੌਂਗੋਵਾਲ

20 ਅਕਤੂਬਰ 2004 ਨੂੰ ਇਕ ਹਲਫੀਆ ਬਿਆਨ ਰਾਹੀਂ ਜਸਵੰਤ ਸਿੰਘ ਪੁੱਤਰ ਗੋਬਿੰਦਰ ਸਿੰਘ ਵਾਸੀ ਸਰਦਾਰ ਕਾਲੋਨੀ ਸੰਗਰੂਰ ਨੇ ਤਰਕਸ਼ੀਲ ਸੁਸਾਇਟੀ ਨੂੰ ਬੇਨਤੀ ਕੀਤੀ ਕਿ ਨਮੋਲ, ਭਵਾਨੀਗੜ੍ਹ, ਕਹੇਰੂ ਅਤੇ ਸੰਗਰੂਰ ਵਿਖੇ ਚੌਂਕੀ ਲਾਉਣ ਵਾਲੇ ਬਿੰਦਰ ਖਾਂ ਪੁੱਤਰ ਸਾਦਿਕ ਖਾਂ ਵਾਸੀ ਨਮੋਲ ਨੇ ਉਸਤੋਂ ਇਹ ਕਹਿ ਕੇ 3300 ਰੁਪਏ ਬਟੋਰ ਲਏ ਕਿ ਉਹ ਉਸਦੇ ਪੁੱਤਰ ਦੀ ਲੱਤ ਦਾ ਇਲਾਜ ਕਰ ਦੇਵੇਗਾ। ਪਰ ਕਾਫੀ ਸਮਾਂ ਬੀਤਣ ਤੇ ਨਾ ਲੱਤ ਠੀਕ ਹੋਈ ਤੇ ਨਾ ਹੀ ਉਹ ਪੈਸੇ ਵਾਪਸ ਕਰਦਾ ਹੈ। ਇਕਾਈ ਲੌਂਗੋਵਾਲ ਦੇ ਮੈਂਬਰਾਂ ਬਲਬੀਰ ਚੰਦ, ਰਣਜੀਤ ਸਿੰਘ, ਜੁਝਾਰ ਸਿੰਘ, ਕਮਲਜੀਤ ਸਿੰਘ, ਬਲਜੀਤ ਸਿੰਘ, ਸ਼ਮਿੰਦਰ ਸਿੰਘ, ਭਾਗ ਸਿੰਘ, ਲਾਭ ਸਿੰਘ ਨਮੋਲ ਅਤੇ ਬੱਗਾ ਸਿੰਘ ਦੇ ਆਧਿਰਤ ਟੀਮ ਜਦੋਂ ਪਿੰਡ ਪਹੁੰਚੀ ਤਾਂ ਤਰਕਸ਼ੀਲਾਂ ਦੇ ਆਉਣ ਦੀ ਖਬਰ ਸੁਣਕੇ ਬਿੰਦਰ ਖਾਂ ਦੌੜ ਗਿਆ ਸੀ। ਪਰ ਉਸਦੀ ਪਤਨੀ ਨੇ ਪਿੰਡ ਦੇ ਇਕੱਠ ਵਿਚ ਪੈਸੇ ਵਾਪਿਸ ਕੀਤੇ ਤੇ ਆਪਣੇ ਇਸ ਕੂੜ ਦੇ ਧੰਦੇ ਦਾ ਭਾਂਡਾ ਭੰਨਿਆ। ਇਸ ਸਮੇਂ ਇਕੱਠ ਨੂੰ ਬਲਬੀਰ ਚੰਦ ਨੇ ਸੰਬੋਧਨ ਕਰਕੇ ਇਸ ਸਾਰੇ ਘਟਨਾਕ੍ਰਮ ਬਾਰੇ ਜਾਣਕਾਰੀ ਦਿੱਤੀ।

*ਸ਼ਮਿੰਦਰ ਸਿੰਘ*

ਇਕਾਈ ਸਾਹਨੇਵਾਲ

ਵਿਗਿਆਨਕ ਚੇਤਨਾ ਪੈਦਾ ਕਰਨ ਲਈ ਅਰੰਭੀ ਮੁਹਿੰਮ ਤਹਿਤ ਸਰਕਾਰੀ ਐਲੀਮੈਂਟਰੀ ਸਕੂਲ ਬੁਢੇਵਾਲ ਅਤੇ ਸਰਕਾਰੀ ਸੈਕੰਡਰੀ ਸਕੂਲ ਸਾਹਾਬਾਣਾ ਵਿਚ ਵਿਦਿਆਰਥੀਆਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਨ ਲਈ ਪ੍ਰੋਗਰਾਮ ਪੇਸ਼ ਕੀਤੇ ਗਏ। ਸਹਾਇਕ ਜਥੇਬੰਦਕ ਮੁਖੀ ਸ੍ਰੀ ਦਲਵੀਰ ਕਟਾਣੀ, ਰੁਪਿੰਦਰ ਪਾਲ ਸਿੰਘ, ਗੁਰਬਚਨ ਸਿੰਘ ਅਤੇ ਰਜਿੰਦਰ ਜੰਡਿਆਲੀ ਨੇ ਜਾਦੂ ਦੇ ਟਰਿੱਕ ਪੇਸ਼ ਕੀਤੇ ਅਤੇ ਤਕਰੀਰਾਂ ਵਿਚ ਤਰਕਸ਼ੀਲ ਵਿਚਾਰਾਂ ਬਾਰੇ ਜਾਣਕਾਰੀ ਦਿੱਤੀ। ਪ੍ਰੋਗਰਾਮ ਤੋਂ ਬਾਅਦ ਜਮਾਤਾਂ ਵਿਚ ਜਾ ਕੇ ਬੱਚਿਆਂ ਵੱਲੋਂ ਪੁੱਛੇ ਸਵਾਲਾਂ ਦੇ ਜੁਆਬ ਦਿੱਤੇ ਗਏ। ਉਥੇ ਇੱਕ ਵਹਿਮ ਚੱਲਿਆ ਹੋਇਆ ਸੀ ਕਿ ਸਕੂਲ ਵਿਚ ਬਣੀ ਸਮਾਧ ਦੇ ਕੋਈ ਸੱਤ ਗੇੜੇ ਨਹੀਂ ਲਾ ਸਕਦਾ, ਅਜਿਹਾ ਕਰਨ ਤੇ ਉਸਦੀ ਮੌਤ ਹੋ ਜਾਵੇਗੀ। ਇਸ ਭਰਮ ਨੂੰ ਦੂਰ ਕਰਨ ਲਈ ਤਰਕਸ਼ੀਲਾਂ ਨੇ ਸਮਾਧ ਦੇ ਸੱਤ ਗੇੜੇ ਲਾਏ ਤੇ ਇਹ ਸਾਬਤ ਕੀਤਾ ਕਿ ਅਜਿਹਾ ਕੁਝ ਨਹੀਂ ਹੁੰਦਾ।

*ਰੁਪਿੰਦਰ ਪਾਲ ਸਿੰਘ*

ਇਕਾਈ ਬਰੀਵਾਲਾ

17 ਅਕਤੂਬਰ ਨੂੰ ਸਰੀਰਦਾਨੀ ਮੇਜਰ ਸਿੰਘ ਦੀ ਸਲਾਨਾ ਬਰਸੀ ਤੇ ਪਿੰਡ ਰੋੜੀਕਪੂਰਾ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਬਰੀਵਾਲਾ ਵੱਲੋਂ ਅਮਨ ਸਪੋਰਟਸ ਕਲੱਬ ਅਤੇ ਮੇਜਰ ਸਿੰਘ ਦੇ ਪਰਿਵਾਰ ਦੇ ਸਾਹਿਯੋਗ ਨਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਮੇਘ ਰਾਜ ਰੱਲ੍ਹਾ ਦੀ ਟੀਮ ਵੱਲੋਂ ਜਾਦੂ ਦੇ ਟਰਿੱਕ ਤੇ ਨਾਟਕ ਪੇਸ਼ ਕੀਤੇ ਗਏ। ਮੇਜਰ ਸਿੰਘ ਦੀ ਪਤਨੀ ਤੋਂ ਇਲਾਵਾ ਕੌਰ ਸਿੰਘ, ਅਧਿਆਪਕ ਆਗੂ ਜਗਤਾਰ ਸਿੰਘ ਅਤੇ ਰਮਦੂਰ ਸਿੰਘ ਨੇ ਤਰਕਸ਼ੀਲ ਸੁਸਾਇਟੀ ਕੋਲ ਆਪਣੇ ਸਰੀਰ ਮਰਨ ਉਪਰੰਤ ਦਾਨ ਕਰਨ ਦਾ ਪ੍ਰਣ ਲਿਖਤੀ ਰੂਪ ਵਿਚ ਦਿੱਤਾ। ਸਟੇਜ ਸਕੱਤਰ ਦੀ ਭੂਮਿਕਾ ਸਤਨਾਮ ਬਾਜਾ ਨੇ ਨਿਭਾਈ। ਸ਼੍ਰੀ ਮੇਘ ਰਾਜ ਰੱਲਾ, ਸੁਖਚੈਨ ਥਾਂਦੇਵਾਲਾ ਅਤੇ ਜਗਤਾਰ ਸਿੰਘ ਰੋੜੀਕਪੂਰਾ ਨੇ ਤਰਕਸ਼ੀਲ ਨਜ਼ਰੀਏ ਤੋਂ ਜਿੰਦਗੀ ਮੌਤ, ਭਰੂਣ ਹੱਤਿਆ ਅਤੇ ਹੋਰ ਵਿਸ਼ਿਆਂ 'ਤੇ ਚਾਨਣਾ ਪਾਇਆ।

ਮਾਝਾ ਜ਼ੋਨ

1. ਜ਼ਿਲਾ ਸਾਇੰਸ ਅਫਸਰ ਅੰਮ੍ਰਿਤਸਰ ਵਲੋਂ ਅਕਤੂਬਰ ਮਹੀਨੇ ਤਹਿਸੀਲ ਪੱਧਰ ਤੇ ਵਿਗਿਆਨ ਮੇਲੇ ਕਰਵਾਏ ਗਏ। ਤਰਕਸ਼ੀਲ ਸੁਸਾਇਟੀ ਪੰਜਾਬ ਜ਼ੋਨ ਮਾਝਾ ਵੱਲੋਂ ਪੱਟੀ, ਗੋਇੰਦਵਾਲ, ਮਹਿਤਾ ਚੌਕ ਅਤੇ ਅਜਨਾਲਾ ਦੇ ਵੱਖ ਵੱਖ ਸਕੂਲਾਂ ਵਿਖੇ ਵਿਗਿਆਨ ਮੇਲਿਆਂ ਵਿਚ ਮੈਜਿਕ ਟ੍ਰਿਕਾਂ ਅਤੇ ਨੁਕੜ ਨਾਟਕਾਂ ਰਾਹੀਂ ਵਿਦਿਆਰਥੀਆਂ ਤੇ ਅਧਿਆਪਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਤ ਕੀਤਾ ਗਿਆ। ਇਨ੍ਹਾਂ ਮੇਲਿਆਂ ਵਿਚ ਜ਼ੋਨ ਦੀਆਂ ਇਕਾਈਆਂ ਦੇ ਵੱਖ ਵੱਖ ਆਗੂ ਮੁਖਵਿੰਦਰ ਸਿੰਘ, ਨਿਰਮਲ ਛੱਜਲਵੱਡੀ, ਪਰਮਜੀਤ ਖਿਲਚੀਆਂ, ਡਾ. ਆਰ. ਜੇ. ਸਿੰਘ, ਬਲਬੀਰ ਪ੍ਰਵਾਨਾ, ਅਮਰਜੀਤ ਕੌਰ, ਤੇਜਪਾਲ ਕਪੂਰਥਲਾ, ਕੁਲਜੀਤ ਵੇਰਕਾ, ਸਤਨਾਮ ਜਜ, ਕੁਲਦੀਪ ਸਿੰਘ ਅਤੇ ਅਮਨ ਰਣਜੀਤ ਨੇ ਆਪਣੇ ਵਿਚਾਰ ਪੇਸ਼ ਕਰਦਿਆਂ ਅੰਧਵਿਸ਼ਵਾਸਾਂ ਤੇ ਸਮਾਜਕ ਬੁਰਾਈਆਂ ਤੋਂ ਰਹਿਤ ਬਰਾਬਰੀ ਵਾਲੇ ਸਮਾਜ ਦੀ ਉਸਾਰੀ ਦੀ ਲੋੜ ਉਤੇ ਜ਼ੋਰ ਦਿੱਤਾ। ਚੇਤਨਾ ਵਰ੍ਹੇ ਲਈ ਬਣੀ ਜ਼ਿਲਾ ਕਮੇਟੀ ਦੇ ਮੁਖੀ ਡਾ. ਸ਼ਾਮ ਸੁੰਦਰ ਦੀਪਤੀ, ਸੁਮੀਤ ਸਿੰਘ, ਪ੍ਰਸ਼ੋਤਮ ਲਾਲ, ਪ੍ਰੋ ਮੋਹਨ ਸਿੰਘ ਅਤੇ ਅੰਮ੍ਰਿਤ ਲਾਲ ਮੰਨਣ ਨੇ ਵਾਤਾਵਰਣ ਤੇ ਜੈਵਿਕ ਅਨੇਕਤਾ, ਖੁਰਾਕ ਅਤੇ ਸਿਹਤ, ਪਾਣੀ ਦੀ ਸੰਭਾਲ ਆਦਿ ਵਿਸ਼ਿਆਂ ਬਾਰੇ ਵਿਦਿਆਰਥੀਆਂ ਨੂੰ ਵਿਗਿਆਨਕ ਸੋਚ ਅਪਨਾਉਣ ਦਾ ਸੱਦਾ ਦਿੱਤਾ।

2. ਵਿਗਿਆਨ ਚੇਤਨਾ ਵਰ੍ਹੇ ਤਹਿਤ 16 ਤੋਂ 21 ਅਕਤੂਬਰ ਤੱਕ ਅੰਮ੍ਰਿਤਸਰ ਜ਼ਿਲੇ ਵਿਚ ਔਰਤ ਮਰਦ ਦੀ ਨਾ ਬਰਾਬਰੀ, ਨਸ਼ਿਆਂ ਦੀ ਭਰਮਾਰ, ਕਿਸਾਨੀ ਦੀ ਦੁਰਦਸ਼ਾ, ਵਹਿਮਾਂ ਭਰਮਾਂ, ਪਾਣੀ ਦੀ ਸਮੱਸਿਆ ਅਤੇ ਜ਼ਮੀਨ ਦੀ ਸੰਭਾਲ ਆਦਿ ਵਿਸ਼ਿਆਂ ਉਤੇ ਨਾਟਕ ਖੇਡੇ ਗਏ। ਚੋਹਲਾ ਸਾਹਿਬ, ਤਰਨਤਾਰਨ, ਰਮਦਾਸ, ਭੋਮਾ ਵਡਾਲਾ, ਰਾਜਾਸਾਂਸੀ, ਚਵਿੰਡਾ, ਸੰਗਤਪੁਰਾ, ਖਡੂਰ ਸਾਹਿਬ, ਬਟਾਲਾ ਰੋਡ ਅੰਮ੍ਰਿਤਸਰ ਅਤੇ ਛੇਹਰਟਾ ਵਿਖੇ ਵੱਖ ਵੱਖ ਸਕੂਲਾਂ ਵਿਚ ਰਾਤ ਤੇ ਦਿਨ ਆਯੋਜਿਤ ਕੀਤੇ ਇਨ੍ਹਾ ਵਿਗਿਆਨ ਨਾਟਕ ਮੇਲਿਆਂ ਦਾ ਆਯੋਜਨ ਕੀਤਾ ਗਿਆ। ਮਾਝਾ ਜੋਨ ਦੀਆਂ ਵੱਖ ਵੱਖ ਇਕਾਈਆਂ ਚੋਹਲਾ, ਖਿਲਚੀਆਂ, ਅੰਮ੍ਰਿਤਸਰ, ਮਾਨਾਂਵਾਲਾ, ਮਜੀਠਾ, ਗੁਪਾਲਪੁਰਾ ਮਜਵਿੰਡ, ਨੋਸ਼ਹਿਰਾ ਮੱਝਾ ਸਿੰਘ, ਗਾਗੋਮਾਹਲ ਅਤੇ ਮਹਿਤਾ ਦੀਆਂ ਟੀਮਾਂ ਵੱਲੋਂ ਅਗਾਂਹਵਧੂ ਨਾਟਕ, ਕੋਰੀਓਗ੍ਰਾਫੀਆਂ ਅਤੇ ਜਾਦੂ ਟਰਿੱਕ ਪੇਸ਼ ਕੀਤੇ ਗਏ।

*ਸੁਮੀਤ ਸਿੰਘ*

ਜ਼ੋਨ ਜਲੰਧਰ

ਪਿੰਡ ਰੰਧਾਵਾ ਮਸੰਦਾਂ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਗ੍ਰਾਮ ਪੰਚਾਇਤ ਅਤੇ ਸਮੂਹ ਪਿੰਡ ਵਾਸੀਆਂ ਦੇ ਸਹਿਯੋਗ ਨਾਲ 13 ਨਵੰਬਰ ਨੂੰ ਸਰਕਾਰੀ ਪ੍ਰਾਇਮਰੀ ਸਕੂਲ ਵਿਚ ਤਰਕਸ਼ੀਲ ਮੇਲਾ ਕਰਵਾਇਆ ਗਿਆ ਜਿਸ ਵਿਚ ਪ੍ਰਮੁੱਖ ਸਹਿਯੋਗ ਸ. ਨਿਰਵੈਰ ਸਿੰਘ ਫੌਜੀ ਇੰਗਲੈਂਡ ਨਿਵਾਸੀ ਨੇ ਦਿੱਤਾ। ਇਸ ਮੇਲੇ ਦੀ ਸ਼ੁਰੂਆਤ ਇਕ ਦਿਨ ਪਹਿਲਾਂ ਕਾਰਾਂ, ਜੀਪਾਂ, ਮੋਟਰਸਾਈਕਲਾਂ ਆਦਿ ਤੇ ਅਗਾਂਹਵਧੂ ਨਾਹਰਿਆਂ ਵਾਲੇ ਬੈਨਰ ਲਗਾ ਕੇ ਮੇਲੇ ਵਿਚ ਆਉਣ ਦਾ ਸ਼ੱਦਾ ਦਿੰਦੇ ਹੋਏ ਹੋਈ। ਇਸ ਕਾਫਲੇ ਦੀ ਅਗਵਾਈ ਐਡਵੋਕੇਟ ਹਰਿੰਦਰ ਲਾਲੀ ਸੁਨਾਮ ਨੇ ਅੱਖਾਂ ਤੇ ਪੱਟੀ ਬੰਨ ਕੇ ਮੋਟਰਸਾਈਕਲ ਚਲਾਉਂਦੇ ਨਾਲ ਲੱਗਦੇ ਸਾਰੇ ਪਿੰਡਾਂ ਵਿਚ ਗੇੜੇ ਲਾਉਂਦਿਆਂ ਕੀਤੀ। ਦੂਜੇ ਦਿਨ ਮੇਘ ਰਾਜ ਰੱਲ੍ਹਾ ਦੀ ਨਿਰਦੇਸ਼ਨਾ ਹੇਠ ਨਾਟਕ ਤੇ ਦੇਵ ਪੁਰਸ਼ ਹਾਰ ਗਏ, ਮਿੱਟੀ ਰੁਦਨ ਕਰੇ ਅਤੇ ਕੋਰੀਓਗ੍ਰਾਫੀ 'ਮੈਨੂੰ ਕੁੱਖ 'ਚ ਨਾ ਕਤਲ ਕਰ' ਪੇਸ਼ ਕੀਤੀ। ਜਸਵਿੰਦਰ ਪਟਵਾਰੀ ਨੇ ਆਪਣੀ ਪ੍ਰਭਾਵਸ਼ਾਲੀ ਤਕਰੀਰ ਵਿਚ ਲੋਕਾਂ ਨੂੰ ਤਰਕਸ਼ੀਲ ਜੀਵਨ ਜਾਚ ਬਾਰੇ ਜਾਣਕਾਰੀ ਦਿੱਤੀ। ਸੁਖਦੇਵ ਫਗਵਾੜਾ ਨੇ ਸਮਾਜ ਵਿਚ ਚੱਲ ਰਹੇ ਵਹਿਮਾਂ ਭਰਮਾਂ ਵਿਚੋਂ ਨਿਕਲਣ ਲਈ ਪ੍ਰੇਰਿਆ। ਪ੍ਰੋਗਰਾਮ ਦੇ ਆਖਰ ਵਿਚ ਤਰਕਸ਼ੀਲ ਆਗੂਆਂ ਵੱਲੋਂ ਸਟੇਜ ਉਪਰ ਅੱਗ ਵਾਂਗ ਦੱਗਦੇ ਸੰਗਲ ਨੂੰ ਹੱਥਾਂ ਨਾਲ ਠੰਢਾ ਕਰਕੇ ਦਿਖਾਇਆ ਗਿਆ। ਇਸ ਪ੍ਰੋਗਰਾਮ ਨੂੰ ਸਫਲ ਬਨਾਉਣ ਵਿੱਚ ਪਰਮਜੀਤ ਪੰਮਾ, ਰਣਜੀਤ ਕੌਰ, ਨਵਜੀਤ ਬਬਲੀ, ਜਸਵੀਰ ਪੱਪੀ ਪੰਚ, ਬਲਬੀਰ ਬੀਰਾ, ਜਸਵੰਤ ਸਾਹਬੀ, ਸੰਦੀਪ ਲਾਡੀ, ਕਾਲਾ ਫੌਜੀ, ਜਸਪਾਲ ਬਾਘਾ, ਹੈਪੀ, ਰੋਮੀਓ ਅਤੇ ਚੌਧਰੀ ਦਾ ਵਿਸ਼ੇਸ ਯੋਗਦਾਨ ਸੀ।

*ਸੁਖਦੇਵ ਫਗਵਾੜਾ*

ਇਕਾਈ ਬਰਗਾੜੀ-ਕੋਟਕਪੂਰਾ

1. ਮਾਨਵ ਹਿਤੈਸ਼ੀ ਯੁਵਕ ਕਲੱਬ ਕੋਠਾ ਗੁਰੂ ਵੱਲੋਂ ਪਿੰਡ ਕੋਠਾ ਗੁਰੂ ਵਿਖੇ ਵਿਸ਼ਾਲ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਆਰਟ ਸੈਂਟਰ ਸਮਰਾਲਾ ਵੱਲੋਂ ਵੱਖ-ਵੱਖ ਨਾਟਕਾਂ ਅਤੇ ਕੋਰੀਓਗ੍ਰਾਫ਼ੀਆਂ ਰਾਹੀਂ ਵਿਗਿਆਨਕ ਸੋਚ ਦਾ ਸੁਨੇਹਾ ਦਿੱਤਾ ਗਿਆ। ਇਕਾਈ ਵੱਲੋਂ ਰਾਜਿੰਦਰਜੀਤ ਨੇ ਸੁਖਵਿੰਦਰ ਚੀਦਾ ਦੇ ਸਹਿਯੋਗ ਨਾਲ ਜਾਦੂ ਦੀਆਂ ਆਈਟਮਾਂ ਪ੍ਰਭਾਵਸ਼ਾਲੀ ਢੰਗ ਨਾਲ ਪੇਸ਼ ਕੀਤੀਆਂ ਅਤੇ ਲੋਕਾਂ ਨੂੰ ਭਰਮਾਂ ਵਿੱਚੋਂ ਨਿਕਲਣ ਦਾ ਸੱਦਾ ਦਿੱਤਾ। ਅਖੌਤੀ ਭੂਤਾਂ-ਪ੍ਰੇਤਾਂ ਦੁਆਰਾ ਕੱਟੇ, ਸਾੜ੍ਹੇ ਕੱਪੜਿਆਂ, ਮਨੋਰੋਗੀਆਂ ਦੇ ਗਲਾਂ ਵਿੱਚੋਂ ਲੁਹਾਏ ਤਵੀਤਾਂ, ਪੋਸਟਰਾਂ-ਚਾਰਟਾਂ ਆਦਿ ਦੀ ਪ੍ਰਦਰਸ਼ਨੀ ਅਤੇ ਪੁਸਤਕਾਂ ਦੀ ਪ੍ਰਦਰਸ਼ਨੀ ਵੀ ਲਗਾਈ। ਪ੍ਰਬੰਧ ਅਤੇ ਮੰਚ ਸੰਚਾਲਨ ਜਤਿੰਦਰ ਭੱਲਾ ਦਾ ਸੀ।

2. ਪਿੰਡ ਬੁਰਜ ਥਰੌੜ ਵਿਖੇ ਪ੍ਰਭਾਵਸ਼ਾਲੀ ਨਾਟਕ ਮੇਲਾ ਕਰਵਾਇਆ ਗਿਆ। ਆਰਟ ਸੈਂਟਰ ਸਮਰਾਲਾ ਨੇ ਸਾੜ੍ਹਸਤੀ, ਸੁੱਕੀ ਕੁੱਖ, ਮਿੱਟੀ ਰੁਦਨ ਕਰੇ ਆਦਿ ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ। ਇਕਾਈ ਵੱਲੋਂ ਰਾਜਿੰਦਰਜੀਤ ਨੇ ਵਿਗਿਆਨਕ ਪ੍ਰਦਰਸ਼ਨੀ ਲਾਈ ਅਤੇ ਅਸਰਦਾਰ ਢੰਗ ਨਾਲ 'ਜਾਦੂ ਇੱਕ ਕਲਾ' ਤਹਿਤ ਪ੍ਰੋਗਰਾਮ ਪੇਸ਼ ਕੀਤਾ। ਪ੍ਰਬੰਧ ਗ੍ਰਾਮ ਪੰਚਾਇਤ ਤੇ ਪਿੰਡ ਨਿਵਾਸੀਆਂ ਦਾ ਸੀ ਅਤੇ ਮੰਚ ਸੰਚਾਲਨ ਜਤਿੰਦਰ ਭੱਲਾ ਨੇ ਕੀਤਾ।

3. ਭਾਰਤ ਜਨ ਵਿਗਿਆਨ ਜੱਥੇ ਦੇ ਪਿੰਡ ਔਲਖ ਆਉਣ ਤੇ ਜੱਥੇ ਦੇ ਕਲਾਕਾਰਾਂ ਵੱਲੋਂ ਜਨ ਚੇਤਨਾ ਲਈ ਨਾਟਕ ਪੇਸ਼ ਕੀਤੇ ਗਏ। ਇਸ ਦਰਮਿਆਨ ਰਾਜਿੰਦਰਜੀਤ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਫਾਲਤੂ ਵਹਿਮਾਂ ਭਰਮਾਂ ਨੂੰ ਤਿਆਗਣ ਅਤੇ ਆਪਣੀ ਸੋਚ ਨੂੰ ਤਰਕਮਈ ਬਣਾਉਣ ਦਾ ਸੁਨੇਹਾ ਦਿੱਤਾ ਅਤੇ ਜਾਦੂ ਦੇ ਟ੍ਰਿਕ ਵੀ ਦਿਖਾਏ।

4. ਗੁਰੂ ਨਾਨਕ ਦੇਵ ਮਿਸ਼ਨ ਸੀ. ਸੈ. ਸਕੂਲ ਪੰਜਗਰਾਈਂ ਕਲਾਂ ਦੇ ਐਨ.ਐਸ.ਐਸ. ਕੈਂਪ ਵਿੱਚ ਕੈਂਪਰਾਂ ਨੂੰ ਸੰਬੋਧਨ ਕਰਦਿਆਂ ਰਾਜਿੰਦਰਜੀਤ ਨੇ ਉਹਨਾਂ ਨੂੰ ਤਰਕਪੂਰਨ ਢੰਗ ਨਾਲ ਆਤਮਾ, ਜੋਤਿਸ਼, ਪੁਨਰਜਨਮ, ਮਨੋਰੋਗ, ਭੂਤਾਂ-ਪ੍ਰੇਤਾਂ ਆਦਿ ਬਾਰੇ ਦੱਸਿਆ ਅਤੇ ਅਪੀਲ ਕੀਤੀ ਕਿ ਕਿਸੇ ਅਜਿਹੀ ਸਮੱਸਿਆ, ਜਿਸਨੂੰ ਪਰਾ-ਭੌਤਿਕ ਸਮਝਿਆ ਜਾਂਦਾ ਹੈ, ਦਾ ਹੱਲ ਵਿਗਿਆਨ ਦੇ ਨਿਯਮਾਂ ਤੇ ਚੱਲ ਕੇ ਹੀ ਹੋ ਸਕਦਾ ਹੈ। ਕੈਂਪਰਾਂ ਦੇ ਸਵਾਲਾਂ ਦੇ ਜਵਾਬ ਦਿੱਤੇ ਅਤੇ ਜਾਦੂ ਦੀ ਅਸਲੀਅਤ ਉਘਾੜਨ ਵਾਸਤੇ ਮੈਜਿਕ ਟ੍ਰਿਕ ਪੇਸ਼ ਕੀਤੇ। ਪ੍ਰਬੰਧਕੀ ਸਹਿਯੋਗ ਸਮੂਹ ਸਟਾਫ ਅਤੇ ਸ਼ਰਨਜੀਤ ਸਿੰਘ ਦਾ ਸੀ।

ਇਕਾਈ ਫਰੀਦਕੋਟ

ਇਕਾਈ ਵੱਲੋਂ ਵੱਖ ਵੱਖ ਸਕੂਲਾਂ ਜਿਵੇਂ ਦਾਨਾ ਰੋਮਾਨਾ, ਗੋਲਡਨ ਸਕੂਲ ਫਰੀਦਕੋਟ, ਲਿਟਲ ਏਂਜਲ ਸਕੂਲ ਫਰੀਦਕੋਟ ਵਿਖੇ ਤਰਕਸ਼ੀਲ ਪ੍ਰੋਗਰਾਮ ਕੀਤੇ ਗਏ। ਇਹਨਾਂ ਵਿੱਚ ਸਕੂਲੀ ਬੱਚਿਆਂ ਨੂੰ ਛੋਟੇ ਛੋਟੇ ਵਹਿਮਾਂ ਭਰਮਾਂ ਅਤੇ ਜਾਦੂ ਦੇ ਰਹੱਸਾਂ ਆਦਿ ਬਾਰੇ ਦੱਸਿਆ ਗਿਆ। 200 ਤਰਕਸ਼ੀਲ ਮੈਗਜ਼ੀਨ ਬੱਚਿਆਂ ਵੱਲੋਂ ਖਰੀਦੇ ਗਏ। ਇਹਨਾਂ ਪ੍ਰੋਗਰਾਮਾਂ ਦਾ ਪ੍ਰਬੰਧ ਜਸਬੀਰ ਰਾਣਾ ਵੱਲੋਂ ਕੀਤਾ ਗਿਆ।

ਯੁਵਕ ਸੇਵਾਵਾਂ ਕਲੱਬ ਦੇ ਸਹਿਯੋਗ ਨਾਲ ਪਿੰਡ ਮੋਰਾਂਵਾਲੀ ਵਿਖੇ ਤਰਕਸ਼ੀਲ ਸਮਾਗਮ ਕੀਤਾ ਗਿਆ। ਇਸ ਵਿੱਚ ਇਕਾਈ ਪ੍ਰਧਾਨ ਲਖਵਿੰਦਰ ਹਾਲੀ ਨੇ ਜਾਦੂ ਦੇ ਟ੍ਰਿੱਕ ਦਿਖਾਏ ਅਤੇ ਆਪਣੇ ਆਲੇ ਦੁਆਲੇ ਵਾਪਰਦੀਆਂ ਘਟਨਾਵਾਂ ਦੀ ਵਿਗਿਆਨਕ ਢੰਗ ਨਾਲ ਪੜਤਾਲ ਕਰਨ ਦੇ ਸੁਝਾਅ ਦਿੱਤੇ। ਤਰਕਸ਼ੀਲ ਸਾਹਿਤ ਦੀ ਸਟਾਲ ਨੂੰ ਲੋਕਾਂ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਇਸਦਾ ਪ੍ਰਬੰਧ ਦਵਿੰਦਰ, ਜਸ ਅਤੇ ਅਰਮਿੰਦਰ ਨੇ ਕੀਤਾ।

*ਜਸਵੰਤ ਜਸ*

ਇਕਾਈ ਸਾਦਿਕ

28 ਨਵੰਬਰ 2004 ਨੂੰ ਪਿੰਡ ਬੀਹਲੇਵਾਲਾ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਬਾਬਾ ਯੋਧਾ ਦਾਸ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਲਗਾਇਆ ਗਿਆ। ਮੇਲੇ ਦਾ ਉਦਘਾਟਨ ਮੁਕਤਸਰ ਦੇ ਵਿਧਾਇਕ ਸੁਖਦਰਸ਼ਨ ਸਿੰਘ ਮਰਾੜ੍ਹ ਨੇ ਕੀਤਾ। ਨਿਰਦੇਸ਼ਕ ਰਣਜੀਤ ਬਿੱਟਾ ਦੀ ਅਗਵਾਈ ਵਿੱਚ ਕਲਪਨਾ ਚਾਵਲਾ ਆਰਟ ਗਰੁੱਪ ਨੇ ਨਾਟਕ, ਕੋਰੀਓਗ੍ਰਾਫੀਆਂ ਅਤੇ ਮੈਜਿਕ ਟ੍ਰਿੱਕ ਪੇਸ਼ ਕੀਤੇ। ਲੋਕਾਂ ਵੱਲੋਂ ਰਣਜੀਤ ਬਿੱਟਾ, ਚਰਨਜੀਤ ਸਿੰਘ, ਸਲੀਮ ਅਖ਼ਤਰ, ਰਾਜਪਾਲ ਅਖ਼ਤਰ, ਰਾਜਪਾਲ ਕੌਰ, ਨੀਲਮਾ ਅਤੇ ਮਨਜੋਤ ਦੇ ਰੋਲਾਂ ਦੀ ਭਰਪੂਰ ਸ਼ਲਾਘਾ ਕੀਤੀ ਗਈ। ਪ੍ਰਧਾਨ ਬਲਦੇਵ ਸਾਦਿਕ ਨੇ ਲੋਕਾਂ ਨੂੰ ਵਿਗਿਆਨਕ ਸੋਚ ਅਪਨਾਉਣ ਦੀ ਅਪੀਲ ਕੀਤੀ।

*ਬੂਟਾ ਸਿੰਘ*

ਇਕਾਈ ਅਬੋਹਰ

ਅਬੋਹਰ ਨੇੜੇ ਪੱਕਾ ਸੀਡ ਫਾਰਮ ਵਿਚ ਇੱਕ ਅਖੌਤੀ ਮਾਤਾ ਨੇ ਆਪਣਾ ਅੱਡਾ ਜਮਾ ਲਿਆ ਤੇ ਪ੍ਰਚਾਰ ਕੀਤਾ ਗਿਆ ਕਿ ਇਥੇ ਸਜ਼ਾੜਾ ਧਾਮ (ਰਾਜਸਥਾਨ) ਤੋਂ ਜੋਤ ਲਿਆਂਦੀ ਗਈ ਹੈ। ਅਖਬਾਰਾਂ ਵਿਚ ਖਬਰਾਂ ਲੱਗ ਗਈਆਂ। ਕਾਫੀ ਭੀੜ ਇਕੱਠੀ ਹੋਣੀ ਸ਼ੁਰੂ ਹੋ ਗਈ। ਕਾਫੀ ਸਮਰੱਥਕ ਤੇ ਚੇਲੇ ਆਦਿ ਬਣ ਗਏ। ਨੌਜਵਾਨ ਕੁੜੀਆਂ

ਨੇ ਸਿਰ ਘੁੰਮਾਣੇ ਚਾਲੂ ਕਰ ਦਿੱਤੇ ਤੇ ਅਖੌਤੀ ਮਾਤਾ ਵੱਲੋਂ ਚਿਮਟੇ ਮਾਰਕੇ ਭੂਤ ਕੱਢਣੇ ਚਾਲੂ ਕਰ ਦਿੱਤੇ। ਕਾਫੀ ਪੈਸਾ ਆਦਿ ਇਕੱਠਾ ਹੋਣ ਲੱਗ ਪਿਆ। ਇਕਾਈ ਵੱਲੋਂ ਮੁੱਢਲੀ ਪੜਤਾਲ ਤੋਂ ਬਾਅਦ ਅਖਬਾਰਾਂ ਰਾਹੀਂ ਅਖੌਤੀ ਮਾਤਾ ਨੂੰ ਚੈਲਿੰਜ ਕੀਤਾ ਪਰ ਅਖੌਤੀ ਮਾਤਾ ਵੱਲੋਂ ਕੋਈ ਜਵਾਬ ਨਹੀਂ ਆਇਆ।

ਇਕਾਈ ਦੀ ਮੀਟਿੰਗ ਬੁਲਾਈ ਗਈ ਤੇ ਐਸ. ਡੀ. ਐਮ. ਨਾਲ ਮਿਲਣ ਦਾ ਫੈਸਲਾ ਕੀਤਾ ਗਿਆ। ਜਿਥੇ ਮਾਤਾ ਨੇ ਆਪਣਾ ਅੱਡਾ ਜਮਾਇਆ ਸੀ ਉਥੇ ਦੇ ਲੋਕ ਵੀ ਕਾਫੀ ਪ੍ਰੇਸ਼ਾਨ ਸਨ। ਉਹਨਾਂ ਦੇ ਬੱਚੇ ਰਾਤ ਨੂੰ ਡਰ ਡਰ ਕੇ ਭੱਜਣ ਲੱਗੇ, ਭੂਤ ਭੂਤ ਕਹਿੰਦੇ। ਮਾਤਾ ਦੇ ਚੇਲਿਆਂ ਨੇ ਗੁਆਂਢ ਦੇ ਘਰਾਂ ਵਿਚ ਇੱਟਾਂ ਰੋੜੇ ਮਾਰੇ ਤੇ ਇਕ ਘਰ ਦਾ ਗੇਟ ਵੀ ਤੋੜ ਦਿੱਤਾ। ਐਸ. ਡੀ. ਐਮ. ਅਬੋਹਰ ਸ. ਜਸਕਿਰਨ ਸਿੰਘ ਨੇ ਪੂਰਾ ਸਹਿਯੋਗ ਦਿੱਤਾ ਤੇ ਸਾਡੇ ਨਾਲ ਨਾਇਬ ਤਹਿਸੀਲਦਾਰ ਐਸ. ਐਲ. ਪੁਰੀ ਤੇ ਐਸ. ਐਚ. ਓ. ਥਾਣਾ ਸਿਟੀ ਨੂੰ ਭੇਜ ਦਿੱਤਾ। ਤੇ ਅਖੌਤੀ ਮਾਤਾ ਦੇ ਪਾਖੰਡ ਦਾ ਸਜਾੜਾ ਧਾਮ ਬੰਦ ਕਰਵਾਇਆ। ਸੁਖਦੇਵ ਮਲੂਕਪੁਰਾ ਨੇ ਇਕੱਠੇ ਹੋਏ ਲੋਕਾਂ ਨੂੰ ਜਾਦੂ ਦੇ ਟਰਿੱਕ ਦਿਖਾਏ। ਗਨਪਤ ਰਾਮ ਤੇ ਮਾਸਟਰ ਕੁਲਜੀਤ ਨੇ ਸੁਸਾਇਟੀ ਬਾਰੇ ਜਾਣਕਾਰੀ ਦਿੱਤੀ ਤੇ ਪ੍ਰਸ਼ਾਸ਼ਨ ਦਾ ਧੰਨਵਾਦ ਕੀਤਾ।

*ਜਗਦੀਸ਼ ਕਿੱਕਰ ਖੇੜਾ*

ਇਕਾਈ ਸੁਨਾਮ

1. ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਤਰਕਸ਼ੀਲ ਸੋਸਾਇਟੀ ਪੰਜਾਬ ਰਜਿ. ਦੀ ਸਥਾਨਕ ਇਕਾਈ ਨੇ ਸ.ਸ.ਸ.ਸ. ਸੁਨਾਮ (ਲੜਕੀਆਂ) ਵਿਖੇ ਸਕੂਲੀ ਬੱਚਿਆਂ ਦੀ ਪ੍ਰਤਿਭਾ ਉਭਾਰਨ ਅਤੇ ਵਿਗਿਆਨਕ ਸੋਚ ਪੈਦਾ ਕਰਨ ਲਈ ਬੱਚਿਆਂ ਦੇ ਪੇਟਿੰਗ, ਪੇਪਰ ਰੀਡਿੰਗ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ ਜਿਨ੍ਹਾਂ ਵਿੱਚ ਕਰੀਬ 20 ਸਕੂਲਾਂ ਦੇ 49 ਵਿਦਿਆਰਥੀਆਂ ਨੇ ਭਾਗ ਲਿਆ। ਐਲੀਮੈਂਟਰੀ ਵਰਗ ਲਈ 'ਮਿਲਾਵਟ ਦੇ ਨੁਕਸਾਨ, ਕਾਰਣ ਅਤੇ ਇਲਾਜ' ਵਿਸ਼ੇ ਸਬੰਧੀ ਪੇਪਰ ਰੀਡਿੰਗ ਦੇ ਮੁਕਾਬਲੇ ਵਿੱਚ ਕੁਲਦੀਪ ਸਿੰਘ (ਸ. ਐ. ਸ. ਦੌਲਾ ਸਿੰਘ ਵਾਲਾ) ਨੇ ਪਹਿਲਾ, ਦਾਮਨੀ ਸੰਧੂ (ਮਾਡਲ ਬੇਸਿਕ ਸਕੂਲ ਸੁਨਾਮ) ਨੇ ਦੂਜਾ ਅਤੇ ਰੂਪਲ ਗਰਗ (ਆਤਮ ਵਲੱਭ ਜੈਨ ਸਕੂਲ ਸੁਨਾਮ) ਨੇ ਤੀਜਾ ਸਥਾਨ ਪ੍ਰਾਪਤ ਕੀਤਾ। ਇਸੇ ਤਰ੍ਹਾਂ ਸੈਕੰਡਰੀ ਵਰਗ ਲਈ 'ਧਾਰਮਿਕ ਕੱਟੜਤਾ ਬਨਾਮ ਮਨੁੱਖਤਾ' ਵਿਸ਼ੇ ਦੇ ਭਾਸ਼ਣ ਮੁਕਾਬਲੇ ਵਿੱਚ ਸ਼ਵੇਤਾ ਬਾਂਸਲ (ਸ਼ਿਸ਼ੂ ਭਾਰਤੀ ਹਾਈ ਸਕੂਲ ਸੁਨਾਮ) ਨੇ ਪਹਿਲਾ, ਗਗਨਇੰਦਰ ਸਿੰਘ (ਆਤਮ ਵਲੱਭ ਜੈਨ ਸਕੂਲ ਸੁਨਾਮ) ਨੇ ਦੂਜਾ ਅਤੇ ਜੋਤੀ ਰਾਣੀ (ਗੁਰੂ ਗੋਬਿੰਦ ਪਬਲਿਕ ਸਕੂਲ ਸੁਨਾਮ) ਨੇ ਤੀਜਾ ਸਥਾਨ ਹਾਸਲ ਕੀਤਾ। ਜਦੋਂ ਕਿ ਐਲੀਮੈਂਟਰੀ ਵਰਗ ਵਿੱਚ ਪੇਟਿੰਗ ਲਈ 'ਅੰਗਦਾਨ-ਸਰੀਰਦਾਨ' ਵਿਸ਼ੇ ਤੇ ਨਮਨ ਗੋਇਲ ਨੇ ਪਹਿਲਾ, ਕਿਰਨ ਰਾਣੀ ਨੇ ਦੂਜਾ ਅਤੇ ਰਮਦੂਰ ਸਿੰਘ ਨੇ ਤੀਜਾ ਸਥਾਨ ਜਦ ਕਿ ਸੈਕੰਡਰੀ ਵਰਗ ਲਈ 'ਮਨੁੱਖਤਾ ਤਬਾਹੀ ਵੱਲ' ਵਿਸ਼ੇ ਤੇ ਪੇਟਿੰਗ ਵਿੱਚ ਕਸ਼ਿਸ਼, ਮੰਜੂ ਸ਼ਰਮਾ ਅਤੇ ਰੋਬੀਨਾ ਨੇ ਕ੍ਰਮਵਾਰ ਪਹਿਲਾ, ਦੂਜਾ ਅਤੇ ਤੀਜਾ ਸਥਾਨ ਹਾਸਲ ਕੀਤਾ। ਇਸ ਮੌਕੇ ਤੇ ਰੀਮ ਰਾਜ ਬਰਨਾਲਾ ਨੇ ਜਾਦੂ ਦੇ ਟ੍ਰਿਕ ਵਿਖਾ ਕੇ ਸਮਝਾਇਆ ਕਿ ਜਾਦੂ ਦੀ ਹਰ ਆਈਟਮ ਪਿੱਛੇ ਕੋਈ ਨਾ ਕੋਈ ਵਿਗਿਆਨ ਦਾ ਨਿਯਮ ਕੰਮ ਕਰਦਾ ਹੈ ਜਿਸ ਨੂੰ ਸਮਝਣ ਦੀ ਲੋੜ ਹੈ। ਜ਼ੋਨ ਮੁਖੀ ਬਲਬੀਰ ਲੌਂਗੋਵਾਲ, ਪਰਮਦੇਵ ਸੰਗਰੂਰ, ਡਾ.ਬਲਦੇਵ ਸਹੋਤਾ, ਪ੍ਰਿੰਸੀਪਲ ਵਿਜੇ ਸਚਦੇਵਾ, ਭਰਤ ਹਰੀ ਸ਼ਰਮਾ ਆਦਿ ਨੇ ਅਜਿਹੇ ਪ੍ਰੋਗਰਾਮਾਂ ਦੀ ਹੋਰ ਲੋੜ ਤੇ ਜ਼ੋਰ ਦਿੰਦੇ ਹੋਏ ਇਹਨਾਂ ਦੀ ਮਹੱਤਤਾ ਬਾਰੇ ਜਾਣਕਾਰੀ ਦਿੱਤੀ। ਜੱਜਾਂ ਦੀ ਭੂਮਿਕਾ ਦੇਸ ਰਾਜ ਛਾਜਲੀ, ਬਲਰਾਜ ਜੋਸ਼ੀ, ਬਲਵੀਰ ਲੌਂਗੋਵਾਲ, ਕਮਲਜੀਤ ਲੌਂਗੋਵਾਲ, ਰੁਪਿੰਦਰ ਲਹਿਰਾ ਨੇ ਨਿਭਾਈ। ਮੰਚ ਸੰਚਾਲਨ ਹਰਿੰਦਰ ਲਾਲੀ ਨੇ ਕੀਤਾ। ਲਾਭ ਸਿੰਘ ਛਾਜਲਾ ਨੇ ਸਭਨਾਂ ਦਾ ਧੰਨਵਾਦ ਕੀਤਾ।

*2. ਚੱਠੇ ਨਨਹੇੜੇ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ*

ਸੁਨਾਮ ਨੇੜਲੇ ਪਿੰਡ ਚੱਠੇ ਨਨਹੇੜੇ ਵਿਖੇ ਬਾਬਾ ਰੋਟੀ ਰਾਮ ਦੀ ਯਾਦ ਵਿੱਚ ਬਣਾਏ ਡੇਰੇ ਤੇ ਸਲਾਨਾ ਮੇਲੇ ਦੇ ਮੌਕੇ ਤੇ ਜਿੱਥੇ ਕੁਝ ਲੋਕਾਂ ਵੱਲੋਂ ਬਾਬੇ ਦੇ 'ਚਮਤਕਾਰਾਂ' ਬਾਰੇ ਮਨਘੜਤ ਅਤੇ ਝੂਠੀਆਂ ਕਹਾਣੀਆਂ ਸੁਣਾ-ਸੁਣਾ ਕੇ ਲੋਕਾਂ ਦੀ ਸੋਚ ਨੂੰ ਖੁੰਢਾ ਕੀਤਾ ਗਿਆ ਉੱਥੇ ਉਸੇ ਹੀ ਮੌਕੇ ਤੇ ਮੇਲੇ ਦੀ ਸਾਂਝੀ ਸਟੇਜ ਤੋਂ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤੇ ਗਏ। ਇਹ ਮੇਲਾ 22 ਅਕਤੂਬਰ 2004 ਨੂੰ ਲੱਗਿਆ ਜਿਸ ਵਿੱਚ ਤਰਕਸ਼ੀਲ ਪ੍ਰੋਗਰਾਮ ਦਾ ਸੰਚਾਲਨ ਐਡਵੋਕੇਟ ਹਰਿੰਦਰ ਲਾਲੀ ਵੱਲੋਂ ਕੀਤਾ ਗਿਆ। ਲਾਭ ਸਿੰਘ ਛਾਜਲਾ ਨੇ ਆਪਣੇ ਸੰਖੇਪ ਪ੍ਰੰਤੂ ਪ੍ਰਭਾਵਸ਼ਾਲੀ ਭਾਸ਼ਣ ਵਿੱਚ ਹਾਜਰੀਨ ਨੂੰ ਪਾਖੰਡੀ ਸਾਧਾਂ-ਬਾਬਿਆਂ ਦੇ ਚੁੰਗਲ ਵਿੱਚੋਂ ਨਿਕਲਣ ਲਈ ਪ੍ਰੇਰਿਆ। ਪੀਪਲਜ਼ ਥੀਏਟਰ ਲਹਿਰਾ ਦੇ ਕਲਾਕਾਰਾਂ ਨੇ ਜੌਹਨ ਸੈਮੂਅਲ ਦੀ ਨਿਰਦੇਸ਼ਨਾ ਤਹਿਤ ਨਾਟਕ 'ਇਹ ਲਹੂ ਕਿਸਦਾ ਹੈ' ਪੇਸ਼ ਕੀਤਾ। ਸਰਬਜੀਤ ਸੰਗਰੂਰ ਅਤੇ ਸਾਥੀ ਚਮਕੌਰ ਨੇ ਜਾਦੂ ਦੇ ਸ਼ੋਅ ਪੇਸ਼ ਕੀਤੇ।

3. ਤਰਕਸ਼ੀਲ ਮੇਲਾ ਕੋਟੜਾ ਅਮਰੂ

ਪਿੰਡ ਕੋਟਲਾ ਅਮਰੂ ਵਿਖੇ ਤਰਕਸ਼ੀਲ ਮੇਲਾ ਜੱਥੇਦਾਰ ਸੁੰਦਰ ਸਿੰਘ ਸਪੋਰਟਸ ਕਲੱਬ, ਕੋਟੜਾ ਅਮਰੂ ਵੱਲੋਂ ਕਰਵਾਇਆ ਗਿਆ। ਮੇਲੇ ਤੋਂ ਇੱਕ ਦਿਨ ਪਹਿਲਾਂ ਐਡਵੋਕੇਟ ਹਰਿੰਦਰ ਲਾਲੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਾਰੇ ਪਿੰਡ ਵਿੱਚ ਮੋਟਰਸਾਈਕਲ ਚਲਾ ਕੇ ਲੋਕਾਂ ਨੂੰ ਮੇਲੇ ਵਿੱਚ ਆਉਣ ਦਾ ਸੱਦਾ ਦਿੱਤਾ। ਮੇਲੇ ਦਾ ਸੰਚਾਲਨ ਕਰਦੇ ਹੋਏ ਐਡਵੋਕੇਟ ਲਾਲੀ ਨੇ ਵਹਿਮਾਂ ਭਰਮਾਂ ਬਾਰੇ ਭੁਲੇਖੇ ਦੂਰ ਕਰਦੇ ਹੋਏ ਮਰਨ ਉਪਰੰਤ ਡਾਕਟਰੀ ਖੋਜਾਂ ਦੀ ਪੂਰਤੀ ਲਈ ਅਤੇ ਅਖੌਤੀ ਆਤਮਾ ਜਾਂ ਰੂਹ ਦੀ 'ਗਤੀ' ਨਾਲ ਜੁੜੇ ਅੰਧਵਿਸ਼ਵਾਸ਼ਾਂ ਦੇ ਖਾਤਮੇ ਲਈ ਸਰੀਰਦਾਨ ਕਰਨ ਲਈ ਪ੍ਰੇਰਿਤ ਕੀਤਾ। ਲੋਕ ਕਲਾ ਮੰਚ ਜ਼ੀਰਾ ਦੇ ਨਿਰਦੇਸ਼ਕ ਮੇਘ ਰਾਜ ਰੱਲਾ ਨੇ ਆਪਣੀ ਪ੍ਰਭਾਵਪੂਰਨ ਤਕਰੀਰ ਰਾਹੀਂ ਅਤੇ ਨਾਟਕਾਂ, ਕੋਰੀਓਗ੍ਰਾਫੀਆਂ ਰਾਹੀਂ ਹਾਜ਼ਰੀਨ ਨੂੰ ਪਾਖੰਡੀ ਸਾਧਾਂ ਸੰਤਾਂ, ਮਕਾਰ ਲੀਡਰਾਂ ਦੇ ਮਕੜਜਾਲ ਵਿੱਚੋਂ ਨਿਕਲਣ ਲਈ ਪ੍ਰੇਰਦੇ ਹੋਏ ਮਾਦਾ ਭਰੂਣ ਹੱਤਿਆ ਦੇ ਖਿਲਾਫ ਡਟ ਜਾਣਦਾ ਸੱਦਾ ਦਿੱਤਾ। ਲੋਕ ਸੰਗੀਤ ਮੰਡਲੀ ਛਾਜਲੀ ਅਤੇ ਭੋਲਾ ਸਿੰਘ ਸ਼ੇਰੋਂ ਨੇ ਢੱਡ ਸਾਰੰਗੀ ਦੀਆਂ ਵਾਰਾਂ ਅਤੇ ਕੁਝ ਗੀਤ ਸੁਣਾ ਕੇ ਧਰਮ ਦੇ ਨਾਮ ਤੇ ਲੋਕਾਂ ਦੀ ਕੀਤੀ ਜਾ ਰਹੀ ਲੁੱਟ ਤੋਂ ਲੋਕਾਂ ਨੂੰ ਸੁਚੇਤ ਕੀਤਾ। ਵਸੀਕਾ ਨਵੀਸ ਯੂਨੀਅਨ ਸੁਨਾਮ ਦੇ ਪ੍ਰਧਾਨ ਮੇਵਾ ਸਿੰਘ ਨੇ ਸਭਨਾਂ ਨੂੰ ਜੀ ਆਇਆਂ ਕਿਹਾ ਜਦੋਂ ਕਿ ਇਕਾਈ ਸੁਨਾਮ ਦੇ ਮੁਖੀ ਲਾਭ ਸਿੰਘ ਛਾਜਲਾ ਨੇ ਮੇਲੇ ਵਿੱਚ ਆਇਆਂ ਦਾ ਧੰਨਵਾਦ ਕੀਤਾ।

*ਐਡਵੋਕੇਟ ਹਰਿੰਦਰ ਲਾਲੀ*

☆ ☆ ☆



# ਪਾਠਕਾਂ ਦੀਆਂ ਰਾਵਾਂ

ਅੱਜ ਦੇ ਜ਼ਮਾਨੇ ਵਿੱਚ ਤਰਕਸ਼ੀਲ ਹੋ ਕੇ ਜਿਉਣਾ ਸ਼ਾਇਦ ਸਭ ਤੋਂ ਔਖਾ ਕੰਮ ਹੈ। ਅੰਧਵਿਸ਼ਵਾਸਾਂ ਨਾਲ ਭਰੇ ਦਿਮਾਗ ਨੂੰ ਤਰਕਸ਼ੀਲ ਬਨਾਉਣ ਦੇ ਨਾਲ ਨਾਲ ਉਸਤੋਂ ਕਿਤੇ ਵੱਧ ਮਨ ਨੂੰ ਵਿਕਾਰਾਂ ਤੋਂ ਮੁਕਤ ਕਰਨ ਦੀ ਲੋੜ ਹੈ। ਏਸੇ ਵਿੱਚ ਮਨੁੱਖ ਦੀ ਮੁਕਤੀ ਹੈ - ਏਸੇ ਸੰਸਾਰ ਵਿੱਚ। ਇਸ ਨੁਕਤੇ ਤੋਂ ਤੁਸੀਂ ਲੋਕਾਂ ਵਿੱਚ ਅਹਿਮ ਕੰਮ ਕਰ ਰਹੇ ਹੋ।

ਤੁਸੀਂ ਜ਼ਿੰਦਗੀ ਵਿੱਚ ਖਾਰ ਹੀ ਨਹੀਂ ਚੁਣੇ, ਫੁੱਲ ਵੀ ਖਿੜਾਏ ਹਨ। ਇਸ ਬਾਗ਼ਵਾਨੀ ਦੀ ਮੇਰੇ ਦਿਲ ਵਿੱਚ ਕਦਰ ਹੈ।

*ਸੁਖਬੀਰ, ਬੰਬਈ*

ਅਸੀਂ ਇੱਕ 10 ਮੈਂਬਰੀ ਕਮੇਟੀ ਨੌਜਵਾਨ ਸੁਧਾਰ ਸਭਾ ਨਸਰਾਲੀ ਬਣਾਈ ਹੋਈ ਹੈ ਜਿਸਦੇ ਸਾਰੇ ਮੈਂਬਰ ਤਰਕਸ਼ੀਲ ਮੈਗਜ਼ੀਨ ਪੜ੍ਹਦੇ ਹਨ ਅਤੇ ਇਹਨਾਂ ਵਿਚਾਰਾਂ ਦਾ ਲੋਕਾਂ ਵਿੱਚ ਪ੍ਰਚਾਰ ਕਰਨ ਲਈ ਪੂਰੀ ਮਿਹਨਤ ਕਰਦੇ ਹਨ। ਅਸੀਂ ਹਰ ਸਾਲ ਤਰਕਸ਼ੀਲ ਮੇਲਾ ਵੀ ਕਰਵਾਉਂਦੇ ਹਾਂ। ਇਸ ਵਾਰ ਦਾ ਅੰਕ ਬਹੁਤ ਚੰਗਾ ਲੱਗਿਆ ਪਰ ਮਿੰਨੀ ਕਹਾਣੀਆਂ ਦੀ ਘਾਟ ਰੜਕਦੀ ਹੈ।

*ਲਖਵਿੰਦਰ ਸਿੰਘ, ਪਰਮਦੀਪ, ਗੁਰਜੰਟ, ਸੁਰਿੰਦਰ, ਗਗਨਦੀਪ, ਕਮਲ, ਹਰਿੰਦਰ, ਸੁਖਪਾਲ, ਸਵਰਨਜੀਤ, ਗੁਰਪ੍ਰੀਤ*

*ਨੌਜਵਾਨ ਸੁਧਾਰ ਸਭਾ, ਨਸਰਾਲੀ (ਲੁਧਿਆਣਾ)*

ਮੈਗਜ਼ੀਨ ਦਾ ਸਮੁੱਚਾ ਮੈਟਰ ਸ਼ਲਾਘਾਯੋਗ ਹੁੰਦਾ ਹੈ। ਇਸ ਅੰਕ ਵਿਚਲਾ ਲੇਖ 'ਜਿੰਦਗੀ ਇੰਜ ਵੀ ਜੀਵੀ ਜਾਂਦੀ ਹੈ' ਅਤੇ 'ਸਰਬਸ਼ਕਤੀਮਾਨ ਨਾਲ ਭੇੜ' ਬਹੁਤ ਵਧੀਆ ਲੱਗੇ।

*ਗੁਰਸ਼ਰਨ ਵਿੱਕੀ, ਫਰੀਦਕੋਟ*

ਨਵੰਬਰ-ਦਸੰਬਰ ਅੰਕ ਦਾ ਸਭ ਤੋਂ ਮਹੱਤਵਪੂਰਨ ਲੇਖ ਵਿਜੇ ਬੰਬੇਲੀ ਵੱਲੋਂ ਪੇਸ਼ ਕੀਤਾ ਗਿਆ ਸ੍ਰੀ ਸੁਬਰੋਤੋ ਬਾਗਚੀ ਦਾ ਲੇਖ ਸੀ ਜੋ ਬਹੁਤ ਹੀ ਗਿਆਨਮਈ ਅਤੇ ਪ੍ਰੇਰਨਾਦਾਇਕ ਸੀ। ਖੁਸ਼ਵੰਤ ਸਿੰਘ, ਰਾਜਪਾਲ ਸਿੰਘ, ਲੱਕੀ ਸਕਰੁੱਲਾਂਪੁਰੀ, ਬਲਬੀਰ ਲੌਂਗੋਵਾਲ ਦੇ ਲੇਖ ਵੀ ਇਸ ਅੰਕ ਦੀ ਖਾਸ ਪ੍ਰਾਪਤੀ ਸਨ। ਸੁਰਿੰਦਰ ਅਜਨਾਤ ਨੇ ਤਰਕਸ਼ੀਲਤਾ ਨਾਲ ਜੁੜੇ ਕਈ ਨਵੇਂ ਮੁੱਦਿਆਂ ਨੂੰ ਉਠਾਇਆ। ਉਨ੍ਹਾਂ ਦੀ ਇਹ ਗੱਲ ਕਾਫੀ ਹੱਦ ਤੱਕ ਸਹੀ ਹੈ ਕਿ ਤਰਕਸ਼ੀਲਤਾ ਦਾ ਪ੍ਰਵੇਸ਼ ਸੁਸਾਇਟੀ ਮੈਂਬਰਾਂ ਦੇ ਘਰਾਂ ਵਿੱਚ ਵੀ ਅਜੇ ਪੂਰੀ ਤਰ੍ਹਾਂ ਨਹੀਂ ਹੋਇਆ। ਬਾਕੀ ਸਰਗਰਮੀਆਂ ਕਾਲਮ ਨੂੰ ਘੱਟ ਕਰਨ ਦੀ ਕੋਸ਼ਿਸ ਕਰੋ।

*ਸਿਮਨਪ੍ਰੀਤ, ਹਰਮਨਜੀਤ, ਸਰਦੂਲਗੜ੍ਹ (ਮਾਨਸਾ)*

ਇਹ ਅੰਕ ਹਮੇਸ਼ਾਂ ਵਾਂਗੂ ਵਿਗਿਆਨਕ ਸੇਧ ਦੇਣ ਵਾਲਾ ਸੀ, ਕਵਿਤਾ 'ਦੁਨੀਆਂ' ਬਾਵਾ ਬਲਵੰਤ ਦੀ ਯਾਦ ਵੀ ਦਿਵਾਉਂਦੀ ਹੈ ਅਤੇ ਕੌੜਾ ਸੱਚ ਵੀ ਬਿਆਨਦੀ ਹੈ। ਖੁਸ਼ਵੰਤ ਸਿੰਘ ਦੀ ਰਚਨਾ ਰਸਾਲੇ ਨੂੰ ਖੂਬ ਰੌਚਕਿਤਾ ਪ੍ਰਦਾਨ ਕਰਦੀ ਹੈ। ਹੋਰ ਰਚਨਾਵਾਂ ਨੂੰ ਵੀ ਸਾਹਿਤਕ ਰਸ ਨਾਲ ਰੰਗ ਕੇ ਪੇਸ਼ ਕੀਤਾ ਜਾਵੇ ...ਬੱਲੇ, ਬੱਲੇ।

*ਸੁਖਰਾਜ ਰਾਜਾ, ਮਾਹੂਆਣਾ (ਮੁਕਤਸਰ)*

ਨਵੰਬਰ-ਦਸੰਬਰ ਅੰਕ ਦੀ ਸੰਪਾਦਕੀ ਬਹੁਤ ਪਸੰਦ ਆਈ। ਲੱਕੀ ਸਕਰੁੱਲਾਂਪੁਰੀ ਦੀ ' ਮੈਂ ਵੀ ਵੇਖਿਆ ਚੰਨ 'ਚੋਂ ਬਾਬੇ ਨਾਨਕ ਨੂੰ ' ਬਹੁਤ ਹੀ ਵਧੀਆ ਲਿਖਤ ਸੀ। ਬਾਕੀ ਲੇਖ ਵੀ ਬਹੁਤ ਮਹੱਤਵਪੂਰਨ ਸਨ। ਅਗਲੇ ਅੰਕ ਵਿੱਚ ਭਰੂਣ ਹੱਤਿਆ ਬਾਰੇ ਜਾਗ੍ਰਿਤ ਕਰਨ ਲਈ ਕੋਈ ਲੇਖ ਜਰੂਰ ਛਾਪਿਆ ਜਾਵੇ।

*ਖਮਿੰਦਰ ਸਿੰਘ, ਇਕਾਈ ਸਿੰਘਪੁਰਾ (ਰੋਪੜ)*

' ਜ਼ਿੰਦਗੀ ਇਉਂ ਵੀ ਜੀਵੀ ਜਾਂਦੀ ਹੈ ' ਪੜ੍ਹ ਕੇ ਸਿੱਖਿਆ ਮਿਲੀ ਕਿ ਨੈਤਿਕ ਕਦਰਾਂ ਕੀਮਤਾਂ ਕਦੇ ਨਹੀਂ ਛੱਡਣੀਆਂ ਚਾਹੀਦੀਆਂ, ਇਹੀ ਇਨਸਾਨ ਨੂੰ ਉੱਚਾ ਸੁੱਚਾ ਬਣਾਉਂਦੀਆਂ ਹਨ। ਬਲੀ ਦੀ ਗਾਥਾ ਪੜ੍ਹ ਕੇ 6 ਮਹੀਨੇ ਪੁਰਾਣੀ ਗੱਲ ਚੇਤੇ ਆ ਗਈ ਕਿ ਸਾਡੇ ਗੁਆਂਢ ਇੱਕ ਵਿੱਕੀ ਬਾਬਾ ਰਹਿੰਦਾ ਸੀ ਉਹ ਸਾਡੇ ਨਾਲ ਦੀ ਗਲੀ ਵਿੱਚ ਕਿਸੇ ਦੇ ਘਰ ਬੱਚੇ ਦੀ ਬਲੀ ਦੇਣ ਲੱਗਾ ਸੀ ਪਰ ਲੋਕਾਂ ਨੂੰ ਮੌਕੇ 'ਤੇ ਪਤਾ ਚੱਲ ਗਿਆ। ਵਿੱਕੀ ਬਾਬਾ ਤਾਂ ਫਰਾਰ ਹੋ ਗਿਆ ਪਰ ਚੇਲਿਆਂ ਦੀ ਲੋਕਾਂ ਨੇ ਚੰਗੀ ਭੁਗਤ ਸਵਾਰੀ। ਸੋ ਮਨੁੱਖੀ ਬਲੀਆਂ ਦੇ ਕਾਰੇ ਅੱਜ ਦੇ ਯੁੱਗ ਵਿੱਚ ਵੀ ਸਾਡੇ ਸਮਾਜ ਵਿਚੋਂ ਖਤਮ ਨਹੀਂ ਹੋਏ ਇਸ ਬਾਰੇ ਸੁਚੇਤ ਰਹਿਣ ਦੀ ਲੋੜ ਹੈ।

*ਅਵਤਾਰ ਕਮਾਲ, ਆਦਰਸ਼ ਨਗਰ, ਮੋਗਾ*

ਇਸ ਵਾਰ ਦਾ ਅੰਕ ਪਹਿਲਾਂ ਨਾਲੋਂ ਬਹੁਤ ਪ੍ਰਭਾਵਸ਼ਾਲੀ ਸੀ। ਸ੍ਰੀ ਸੁਬਰੋਤੋ ਬਾਗਚੀ ਦੀ ਨਿੱਜੀ ਜ਼ਿੰਦਗੀ ਬਾਰੇ ਜਾਣਕੇ ਪਤਾ ਲੱਗਿਆ ਅਸੀਂ ਨੈਤਿਕ ਕਦਰਾਂ ਕੀਮਤਾਂ ਕਿਵੇਂ ਸਿੱਖ ਸਕਦੇ ਹਾਂ। ਖੁਸ਼ਵੰਤ ਸਿੰਘ ਦਾ ਲੇਖ ਤਾਂ ਬਹੁਤ ਹੀ ਪਸੰਦ ਆਇਆ। ਲੱਕੀ ਸਕਰੁੱਲਾਂਪੁਰੀ ਦਾ ਲੇਖ ਆਮ ਜਨਤਾ ਨੂੰ, ਖਾਸ ਕਰ ਸਿੱਖ ਕੌਮ ਨੂੰ, ਉਹਨਾਂ ਦੀ ਹੀ ਭਾਸ਼ਾ ਵਿੱਚ ਜਾ ਕੇ ਉਹਨਾਂ ਦੁਆਰਾ ਕੀਤੇ ਜਾਂਦੇ ਗਲਤ ਕਰਮ ਕਾਂਡਾਂ ਦਾ ਭਾਂਡਾ ਭੰਨਦਾ ਹੈ।

*ਜਸਵੀਰ ਸਲਾਣਾਂ, ਸਲਾਣਾਂ (ਫਤਿਹਗੜ੍ਹ ਸਾਹਿਬ)*

ਤਰਕਸ਼ੀਲ ਨਿੱਤ ਨਵੀਆਂ ਪੁਲਾਂਘਾਂ ਪੁੱਟ ਰਿਹਾ ਹੈ। ਇਹ ਨਵੀਆਂ ਪਿਰਤਾਂ, ਨਵੀਂ ਜਾਣਕਾਰੀ, ਇਖਲਾਕ, ਸਮਾਜਿਕ ਕਦਰਾਂ ਕੀਮਤਾਂ, ਮਾਨਸਿਕ ਸਮੱਸਿਆਵਾਂ ਭਾਵ ਹਰੇਕ ਵਿਸ਼ੇ ਅਤੇ ਪੱਧਰ ਨੂੰ ਲੋਕਾਂ ਸਾਹਮਣੇ ਨਵੇਂ ਰੂਪ ਵਿੱਚ ਪੇਸ਼ ਕਰ ਰਿਹਾ ਹੈ। ਇਹ ਹੰਭਲਾ ਇਉਂ ਹੀ ਚਲਦਾ ਰਹੇ। ਮੈਗ਼ਜ਼ੀਨ ਵਿੱਚ ਲੜੀਵਾਰ ਨਾਵਲ 'ਭੂਤਾਂ ਵਾਲੀ ਹਵੇਲੀ' ਵੀ ਸ਼ੁਰੂ ਕੀਤਾ ਜਾ ਸਕਦਾ ਹੈ ਜੋ ਮੈਗ਼ਜ਼ੀਨ ਦੀ ਮਨੋਰੰਜਕ ਸਮੱਗਰੀ ਵਿੱਚ ਵਾਧਾ ਕਰ ਸਕਦਾ ਹੈ।

*ਗੁਰਬਚਨ ਸਿੰਘ, ਸ. ਐਲੀ. ਸਕੂਲ ਗਾਹੀ ਭੈਣੀ*

ਨਵੰਬਰ ਦਸੰਬਰ ਅੰਕ ਦਾ ਟਾਈਟਲ ਪੰਨਾ ਦੇਖਕੇ ਹੀ ਬਹੁਤ ਪ੍ਰਸੰਨਤਾ ਹੋਈ ਜੋ ਵਿਸ਼ੇਸ ਲਿਖਤ ਨਾਲ ਸਬੰਧਿਤ ਬਹੁਤ ਹੀ ਢੁਕਵੀਂ ਅਤੇ ਮੂੰਹੋਂ ਬੋਲਦੀ ਸੀ। ਅੰਦਰਲਾ ਮੈਟਰ - ਬਾਵਾ ਬਲਵੰਤ ਦੀ ਦੁਨੀਆਂ, ਸੰਪਾਦਕੀ, ਇਉਂ ਵੀ ਜੀਵੀ ਜਾਂਦੀ ਹੈ ਜ਼ਿੰਦਗੀ, ਸਰਬਸ਼ਕਤੀਮਾਨ ਨਾਲ ਭੇੜ, ਧਰਮ ਦੀ ਉਤਪਤੀ ਅਤੇ ਵਿਕਾਸ, ਹਲਕੀ ਫੁਲਕੀ ਪਰ ਮੰਤਵ ਭਰਪੂਰ ਰਚਨਾ 'ਮੈਂ ਵੀ ਵੇਖਿਆ ਚੰਨ

'ਚੋਂ ਬਾਬੇ ਨਾਨਕ ਨੂੰ' ਅਤੇ ਨਾਲ ਹੀ ਮਰਹੂਮ ਦਰਸ਼ਨ ਸਿੰਘ ਅਵਾਰਾ ਦੀਆਂ ਕਵਿਤਾਵਾਂ ਵਰਗਾ ਕੌੜਾ ਸੱਚ ਬਿਆਨਦੀ ਦਰਸ਼ਨ ਸਿੰਘ ਵੈਦ ਦੀ ਕਵਿਤਾ 'ਨਾਨਕ ਅਤੇ ਅੱਜ' ਹਕੀਕਤਾਂ ਦੇ ਸਾਹਮਣੇ ਖਲ੍ਹਾਰ ਗਈ। ਸਰਗਰਮੀਆਂ ਪੜ੍ਹ ਕੇ ਪਤਾ ਚਲਦਾ ਹੈ ਕਿ ਮਲੋਟ ਇਕਾਈ ਵੀ ਹੁਣ ਘੱਟ ਸਰਗਰਮ ਨਹੀਂ ਰਹੀ। ਇਸ ਵਾਰ ਮਿੰਨੀ ਕਹਾਣੀਆਂ ਵੀ ਖੂਬ ਮਕਸਦ ਭਰਪੂਰ ਸਨ ਖਾਸ ਕਰਕੇ ਗੁਰਸੇਵਕ ਦੀ ਹਕੀਕਤ। ਕੁੱਲ ਮਿਲਾਕੇ ਇਹ ਅੰਕ ਪਹਿਲੇ ਸਾਰਿਆਂ ਨਾਲੋਂ ਵਧੀਆ ਲੱਗਿਆ।

*ਰਾਮ ਸਿੰਘ ਨਿਰਮਾਣ, ਚੁੱਘੇ ਕਲਾਂ (ਬਠਿੰਡਾ)*

ਵੈਸੇ ਤਾਂ ਸ਼ੁਰੂ ਤੋਂ ਹੀ ਮੇਰੀ ਵਿਚਾਰਧਾਰਾ ਤਰਕਸ਼ੀਲਾਂ ਨਾਲ ਮਿਲਦੀ ਜੁਲਦੀ ਸੀ ਸਿਰਫ ਕੁਝ ਕੁ ਗੱਲਾਂ ਬਾਰੇ ਹੀ ਵਹਿਮ ਸੀ ਪਰ ਜਦੋਂ ਮੈਂ ਡਾ. ਮੁਖਵਿੰਦਰ ਸਿੰਘ ਦੇ ਕਹਿਣ 'ਤੇ ਤਰਕਸ਼ੀਲ ਪੜ੍ਹਨਾ ਸ਼ੁਰੂ ਕੀਤਾ ਮੇਰੇ ਸਾਰੇ ਵਹਿਮ ਭਰਮ ਦੂਰ ਹੋ ਗਏ। ਵੈਸੇ ਤਾਂ ਮੈਗ਼ਜ਼ੀਨ ਦਾ ਸਾਰਾ ਮੈਟਰ ਹੀ ਕਾਬਲੇ ਤਾਰੀਫ਼ ਹੁੰਦਾ ਹੈ ਪਰ ਮੇਰਾ ਸੁਝਾਅ ਹੈ ਕਿ ਤਰਕਸ਼ੀਲ ਸੋਚ ਨਾਲ ਸਬੰਧਿਤ ਨਾਵਲਾਂ ਨੂੰ ਲੜੀਵਾਰ ਕਰਕੇ ਮੈਗਜ਼ੀਨ ਵਿੱਚ ਛਾਪਿਆ ਜਾਵੇ ਕਿਉਂਕਿ ਨਾਵਲਾਂ ਬਾਰੇ ਹਰ ਕਿਸੇ ਨੂੰ ਜਾਣਕਾਰੀ ਨਹੀਂ ਹੁੰਦੀ ਅਤੇ ਸਾਰੇ ਖ੍ਰੀਦ ਵੀ ਨਹੀਂ ਸਕਦੇ।

*ਡਾ. ਪਰਗਟ ਸਿੰਘ ਰੰਧਾਵਾ, ਚੋਹਲਾ ਸਾਹਿਬ (ਅੰਮ੍ਰਿਤਸਰ)*

ਮੈਨੂੰ ਤਰਕਸ਼ੀਲ ਮੈਗਜ਼ੀਨ ਬਹੁਤ ਪਸੰਦ ਆਇਆ। ਇਹ ਅੰਧਵਿਸ਼ਵਾਸਾਂ ਖਿਲਾਫ ਬਹੁਤ ਵਧੀਆ ਰੋਲ ਕਰ ਰਿਹਾ ਹੈ। ਤੁਸੀਂ ਇਸੇ ਤਰ੍ਹਾਂ ਲਿਖਦੇ ਰਹੋ ਤਾਂ ਜੋ ਗਲਤ ਲੀਹਾਂ 'ਤੇ ਚੱਲ ਰਹੇ ਸਮਾਜ ਉਪਰ ਚੰਗਾ ਅਸਰ ਪੈ ਸਕੇ।

*ਹਵਾਲਦਾਰ ਹਜਾਰਾ ਸਿੰਘ, 267 ਇੰਜਨੀਅਰਿੰਗ ਰੈਜ਼ੀਮੈਂਟ*

ਇਹ ਇੱਕ ਅਜਿਹਾ ਪਰਚਾ ਹੈ ਜਿਸਦੀ ਚੜ੍ਹੇ ਮਹੀਨੇ ਉਤਸੁਕਤਾ ਨਾਲ ਉਡੀਕ ਰਹਿੰਦੀ ਹੈ। ਹਨੇਰਾ ਢੋਂਦੇ ਲੋਕਾਂ ਵਿੱਚ ਚਾਨਣ ਦੀ ਚਿਣਗ ਭਰਨ ਬਹੁਤ ਹੀ ਮਹੱਤਵਪੂਰਨ ਰੋਲ ਨਿਭਾ ਰਿਹਾ ਹੈ ਤਰਕਸ਼ੀਲ।

*ਐਚ. ਐਸ. ਰੰਧਾਵਾ, ਲੁਧਿਆਣਾ*

ਨਵੰਬਰ ਦਸੰਬਰ ਦੇ ਅੰਕ ਵਿੱਚ ਲੱਕੀ ਸਕਰੁੱਲਾਂਪੁਰੀ ਦਾ ਲਿਖਿਆ ਮੈਂ ਵੀ ਵੇਖਿਆ ਚੰਨ ਵਿਚੋਂ ਬਾਬੇ ਨਾਨਕ ਨੂੰ ਅਤੇ ਦਰਸ਼ਨ ਵੈਦ ਦੀ ਕਵਿਤਾ ਬਹੁਤ ਹੀ ਚੰਗੀ ਲੱਗੀ। ਗੁਰੂ ਨਾਨਕ ਦੇਵ ਜੀ ਦੇ ਅਜੋਕੇ ਪੈਰੋਕਾਰਾਂ ਵੱਲੋਂ ਉਨ੍ਹਾਂ ਦੀ ਸੋਚ ਦਾ ਜਿਸ ਤਰ੍ਹਾਂ ਕਤਲ ਕੀਤਾ ਜਾ ਰਿਹਾ ਹੈ ਉਸ ਬਾਰੇ ਲੱਕੀ ਅਤੇ ਵੈਦ ਜੀ ਨੇ ਜੋ ਕੁਝ ਲਿਖਿਆ ਉਹ ਬਿਲਕੁਲ ਸੱਚ ਹੈ।

*ਹਰਲਾਜ ਸਿੰਘ ਬਹਾਦਰਪੁਰ (ਮਾਨਸਾ)*

ਮੈਂ ਆਪਜੀ ਦੇ ਮੈਗਜ਼ੀਨ ਵਿੱਚ ਇੱਕ ਲੇਖ ਪੜ੍ਹਿਆ 'ਮੈਂ ਵੀ ਵੇਖਿਆ ਚੰਨ 'ਚੋਂ ਬਾਬੇ ਨਾਨਕ ਨੂੰ', ਲੇਖਕ ਨੇ ਇਸ ਵਿੱਚ ਸਮਾਜ ਨੂੰ ਜੋ ਲਾਹਨਤ ਬਹੁਤ ਵਧੀਆ ਢੰਗ ਨਾਲ ਪਾਈ ਹੈ। ਮੈਂ ਇਸ ਲਈ ਲਿਖਾਰੀ ਨੂੰ ਵਧਾਈ ਦਿੰਦਾ ਹਾਂ।

*ਮੂਲਰਾਜ ਵਾਸਦੇਵ, ਜਾਂਦਲ, ਡਾ. ਦੜੋਲੀ, (ਰੋਪੜ)*

ਆਪ ਤਰਕਸ਼ੀਲ ਮੈਗਜ਼ੀਨ ਰਾਹੀਂ ਤਰਕ ਭਰਪੂਰ ਲੇਖ ਤੇ ਹੋਰ ਵਿਗਿਆਨਕ ਜਾਣਕਾਰੀ ਛਾਪ ਕੇ ਲੋਕਾਂ ਨੂੰ ਅੰਧਵਿਸ਼ਵਾਸਾਂ, ਵਹਿਮਾਂ, ਭਰਮਾਂ ਆਦਿ ਜਾਨ ਤੋਂ ਮੁਕਤ ਕਰਾਉਣ ਲਈ ਸਿਰ ਤੋੜ ਯਤਨ ਕਰ ਰਹੇ ਹੋ ਜੋ ਇਕ ਬਹੁਤ ਹੀ ਸ਼ਲਾਘਾਯੋਗ ਉਦਮ ਹੈ। ਆਸ ਹੈ ਕਿ ਯਤਨ ਜਾਰੀ ਰੱਖਕੇ ਚਾਨਣ ਦਾ ਛੱਟਾ ਦਿੰਦੇ ਰਹੋਗੇ।

ਮਰਨ ਉਪਰੰਤ ਸਰੀਰ ਨੂੰ ਕਿਸੇ ਮੈਡੀਕਲ ਕਾਲਜ ਜਾਂ ਸਿਵਲ ਹਸਪਤਾਲ ਨੂੰ ਸੌਂਪਣਾ ਹੋਵੇ ਤਾਂ ਉਸਦੀ ਕੀ ਪ੍ਰੀਕ੍ਰਿਆ ਹੈ? ਇਸ ਸਬੰਧੀ ਪ੍ਰੋਫਾਰਮਾ ਕਿਥੋਂ ਪ੍ਰਾਪਤ ਕੀਤਾ ਜਾ ਸਕਦਾ ਹੈ ? ਜਾਂ ਕੀ ਕੀ ਕਾਨੂੰਨੀ ਕਾਰਵਾਈ ਕਰਨੀ ਪੈਂਦੀ ਹੈ, ਬਾਰੇ ਜਾਣਕਾਰੀ ਦਿਓ ਜੀ, ਹੋ ਸਕੇ ਤਾਂ ਉਕਤ ਪ੍ਰੋਫਾਰਮੇ ਤੇ ਜਾਣਕਾਰੀ ਨੂੰ ਮੈਗਜ਼ੀਨ ਛਾਪ ਕੇ ਧੰਨਵਾਦੀ ਬਣਾਓ ਜੀ।

*ਲਖਵਿੰਦਰ ਸਿੰਘ ਰਈਆ ਹਵੇਲੀਆਣਾ (ਅੰਮ੍ਰਿਤਸਰ)*

ਇਸ ਅੰਕ ਦਾ ਸਾਰਾ ਹੀ ਮੈਟਰ ਵਧੀਆ ਸੀ। ਖੁਸ਼ਵੰਤ ਸਿੰਘ, ਡਾ. ਚਰਨਜੀਤ ਨਾਭਾ, ਰਾਜਪਾਲ ਸਿੰਘ, ਬਲਬੀਰ ਲੌਂਗੋਵਾਲ ਅਤੇ ਮਮਤਾ ਅਗਵਾਲ ਦੇ ਲੇਖਾਂ ਵਿੱਚ ਵਧੇਰੇ ਜਾਣਕਾਰੀ ਦਿੱਤੀ ਗਈ ਹੈ। ਮੇਰਾ ਸੁਝਾਅ ਹੈ ਕਿ ਜੋ ਆਦਮੀ ਤਰਕਸ਼ੀਲ ਨਾਵਲ ਨਹੀਂ ਲੈ ਸਕਦਾ ਉਸ ਲਈ ਮੈਗਜ਼ੀਨ ਵਿੱਚ ਹੀ ਨਾਵਲ ਸ਼ੁਰੂ ਕਰਨਾ ਚਾਹੀਦਾ ਹੈ। *ਰਾਕੇਸ਼ ਹੈਪੀ, ਚੋਹਲਾ ਸਾਹਿਬ*

*(ਤਰਕਸ਼ੀਲ ਵਿੱਚ ਲੜੀਵਾਰ ਨਾਵਲ ਛਾਪਣ ਸਬੰਧੀ ਆਏ ਸੁਝਾਵਾਂ ਬਾਰੇ ਸੰਪਾਦਕੀ ਬੋਰਡ ਦਾ ਵਿਚਾਰ ਹੈ ਕਿ ਮੈਗ਼ਜ਼ੀਨ ਵਿੱਚ ਲੜੀਵਾਰ ਨਾਵਲ ਛਾਪਣਾ ਠੀਕ ਨਹੀਂ ਰਹੇਗਾ ਕਿਉਂਕਿ ਤਰਕਸ਼ੀਲ ਦਾ ਅਗਲਾ ਅੰਕ ਪਹਿਲੇ ਤੋਂ ਦੋ ਮਹੀਨੇ ਬਾਅਦ ਆਉਂਦਾ ਹੈ, ਲੜੀਵਾਰ ਨਾਵਲ ਲਈ ਇਹ ਵਕਫਾ ਬਹੁਤ ਜਿਆਦਾ ਹੈ। ਲੜੀਵਾਰ ਨਾਵਲ ਤਾਂ ਕਿਸੇ ਹਫਤਾਵਾਰੀ ਪਰਚੇ ਵਿੱਚ ਹੀ ਸ਼ੁਰੂ ਕੀਤਾ ਜਾ ਸਕਦਾ ਹੁੰਦਾ ਹੈ)*

## ਸ਼ੋਕ ਸਮਾਚਾਰ

- ਅਬੋਹਰ ਇਕਾਈ ਦੇ ਸਰਗਰਮ ਮੈਂਬਰ ਪਹਿਲਵਾਨ ਸਿੰਘ ਪੱਤਰੇਵਾਲਾ ਦੇ ਨੌਜਵਾਨ ਲੜਕੇ ਦੀ ਅਚਾਨਕ ਮੌਤ ਹੋਣ 'ਤੇ ਅਦਾਰਾ ਤਰਕਸ਼ੀਲ ਦੁੱਖ ਵਿੱਚ ਸ਼ਰੀਕ ਹੁੰਦਾ ਹੈ।
- ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਸਹਾਇਕ ਜਥੇਬੰਦਕ ਮੁੱਖੀ ਦਲਵੀਰ ਕਟਾਣੀ ਦੇ ਮਾਤਾ ਜੀ ਪਿਛਲੇ ਦਿਨੀ ਸਦੀਵੀ ਵਿਛੋੜਾ ਦੇ ਗਏ। ਅਦਾਰਾ ਉਹਨਾਂ ਦੀ ਮੌਤ ਉਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹੈ।
- ਇਕਾਈ ਟਾਂਗਰਾ ਦੇ ਮੈਂਬਰ ਸੁਖਵਿੰਦਰ ਸਿੰਘ ਦੇ ਪਿਤਾ ਡਾ. ਜਸਵੰਤ ਸਿੰਘ ਦਾ ਦਿਹਾਂਤ ਹੋਣ 'ਤੇ ਅਦਾਰਾ ਪਰਿਵਾਰ ਨਾਲ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹੈ।
- ਤਰਕਸ਼ੀਲ ਸੋਸਾਇਟੀ ਪੰਜਾਬ ਦੇ ਸਰਗਰਮ ਕਾਰਕੁੰਨਾਂ ਜਸਵੰਤ ਮੋਹਾਲੀ ਅਤੇ ਕੁਲਵਿੰਦਰ ਮਲੋਟ ਦੇ ਮਾਤਾ ਸ਼੍ਰੀਮਤੀ ਸੁਸ਼ੀਲ ਕੌਰ ਸਦੀਵੀ ਵਿਛੋੜਾ ਦੇ ਗਏ। ਅਦਾਰਾ ਇਹਨਾਂ ਦੋਹਵਾਂ ਸਾਥੀਆਂ ਅਤੇ ਸਮੁੱਚੇ ਪਰਿਵਾਰ ਦੇ ਗ਼ਮ ਵਿੱਚ ਸ਼ਰੀਕ ਹੁੰਦਾ ਹੈ।



## ਲਾਈਫ ਮੈਂਬਰ

822. ਹਰਿੰਦਰ ਲਾਲੀ ਐਡਵੋਕੇਟ
ਪਿੰਡ ਤੇ ਡਾਕਖਾਨਾ : ਸਨਾਮ (ਸੰਗਰੂਰ)
823. ਇੰਸਪੈਕਟਰ ਲਾਭ ਸਿੰਘ ਛਾਜਲਾ
ਪਿੰਡ ਤੇ ਡਾਕਖਾਨਾ : ਛਾਜਲਾ (ਸੰਗਰੂਰ)
824. ਜੱਗਾ ਸਿੰਘ ਫਾਰਮਾਸਿਸਟ, ਸਰਕਾਰੀ ਹਸਪਤਾਲ,
ਪਿੰਡ ਤੇ ਡਾਕ. ਨਿਹਾਲ ਸਿੰਘ ਵਾਲਾ (ਮੋਗਾ)
825. ਭਾਗ ਸਿੰਘ ਪੁੱਤਰ ਮਿੱਠੂ ਸਿੰਘ
ਪਿੰਡ ਤੇ ਡਾਕਖਾਨਾ : ਚੁੱਘੇ ਕਲਾਂ (ਬਠਿੰਡਾ)
826. ਸੁਰਜੀਤ ਦੌਧਰ c/o ਕੁਲਵੰਤ ਸਿੰਘ ਪੁੱਤਰ ਪਾਲਾ ਸਿੰਘ
ਪਿੰਡ ਤੇ ਡਾਕਖਾਨਾ ਕਾਉਕੇ ਕਲਾਂ, ਪੱਤੀ ਬਹਿਲਾ (ਲੁਧਿਆਣਾ)
827. ਬਲਕਾਰ ਸਿੰਘ ਪੁੱਤਰ ਅਰਜਨ ਸਿੰਘ
ਪਿੰਡ ਬਾਗਪੁਰ ਡਾਕ : ਕਾਂਗਣਾ (ਜਲੰਧਰ)
828. ਹਰਮਨਪ੍ਰੀਤ ਪੁੱਤਰ ਭੁਪਿੰਦਰ ਸਿੰਘ ਪੁੱਤਰ ਅਰਜਨ ਸਿੰਘ
ਪਿੰਡ : ਬਾਗਪੁਰ ਡਾਕ : ਕਾਂਗਣਾ (ਜਲੰਧਰ)
829. ਅਜੀਤ ਸਿੰਘ ਮਧਾਨ
ਮਕਾਨ ਨੰ: 242, ਵਾਰਡ ਨੰ: 6 ਸੀਸਵਾਨ ਰੋਡ, ਕੁਰਾਲੀ
830. ਰਣਧੀਰ ਸਿੰਘ ਪੁੱਤਰ ਬੰਤ ਸਿੰਘ
ਪਿੰਡ ਤੇ ਡਾਕ : ਮਹੋਲੀ ਕਲਾਂ (ਸੰਗਰੂਰ)
831. ਸਾਧੂ ਸਿੰਘ ਪੁੱਤਰ ਨਰੰਗ ਸਿੰਘ ਬਾਠ
ਪਿੰਡ ਤੇ ਡਾਕ : ਕੰਗਣਵਾਲ (ਸੰਗਰੂਰ)
832. ਗੁਰਮੇਲ ਸਿੰਘ ਪੁੱਤਰ ਗੁਰਨਾਮ ਸਿੰਘ
ਪਿੰਡ ਤੇ ਡਾਕ : ਸੰਦੌੜ -(ਸੰਗਰੂਰ)
833. ਪ੍ਰਿੰਸੀਪਲ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਰੋਪੜ
834. ਹਰਵੀਰ ਗਾਂਧੀ, ਕੁਆਟਰ ਨੰ : 1309, ਟਾਈਪ II
ਨੂੰਹੋ ਕਲੋਨੀ, ਆਰ. ਟੀ. ਪੀ., ਰੋਪੜ
835. ਰਜਨੀਸ਼ ਪੁੱਤਰ ਪਿਆਰੇ ਲਾਲ ਗੁਪਤਾ, ਮਕਾਨ ਨੰ:2518
ਐਚ. ਬੀ. ਕਲੋਨੀ, ਸੈਕਟਰ 17, ਜਗਾਧਰੀ -(ਹਰਿਆਣਾ)
836. ਮਾਸਟਰ ਜਸਵੰਤ ਸਿੰਘ ਪੁੱਤਰ ਪਿਆਰਾ ਸਿੰਘ
ਪਿੰਡ ਤੇ ਡਾਕ : ਚਾਸਵਾਲ ਕੋਠੇ, ਤਹਿ : ਨਾਭਾ -(ਪਟਿਆਲਾ)
837. ਮਾਸਟਰ ਚਰਨ ਸਿੰਘ ਪੁੱਤਰ ਸ: ਤੇਜਾ ਸਿੰਘ
ਪਿੰਡ ਤੇ ਡਾਕ: ਜਿੰਦਲਪੁਰ, ਤਹਿ: ਨਾਭਾ -(ਪਟਿਆਲਾ)
838. ਕੁਲਦੀਪ ਸਿੰਘ ਸੇਖੋ ਪੁੱਤਰ ਜੋਗਿੰਦਰ ਸਿੰਘ ਸੇਖੋਂ
ਮਕਾਨ ਨੰ:6, ਗਲੀ ਨੰ: 3, ਮਾਲਵਾ ਐਨਕਲੇਵ,
ਸੂਲਰ ਰੋਡ, ਪਟਿਆਲਾ
839. ਹਰਭਜਨ ਲਾਲ ਸ਼ਰਮਾ ਪੁੱਤਰ ਮਨੀ ਰਾਮ
ਮਕਾਨ ਨੰ: 663, ਸਿਆਮ ਸੁੰਦਰ ਪੁਰੀ,
ਪਿੰਡ ਤੇ ਡਾਕ : ਜਗਾਧਰੀ, ਜ਼ਿਲਾ ਜਮਨਾਨਗਰ -(ਹਰਿਆਣਾ)
840. ਰਣਧੀਰ ਸਿੰਘ ਧੀਰਾ ਪੁੱਤਰ ਹਰਬੰਸ ਸਿੰਘ ਸਰਪੰਚ
ਪਿੰਡ : ਜੀਦੜੀ, ਡਾਕ : ਭਾਦਸੋਂ, ਤਹਿ : ਨਾਭਾ -(ਪਟਿਆਲਾ)
841. ਨਿਰਮਲ ਸਿੰਘ ਪੁੱਤਰ ਸ. ਜਰਨੈਲ ਸਿੰਘ
ਮਕਾਨ ਨੰ: 1336-7, ਫੇਸ 11, ਮੋਹਾਲੀ (ਰੋਪੜ)
842. ਗੁਰਜੀਤ ਸਿੰਘ ਪੁੱਤਰ ਸ. ਹਰਨੇਕ ਸਿੰਘ ਜੇ. ਈ.
ਕੋਟਕਪੂਰਾ ਰੋਡ, ਗਲੀ ਨੰ: 3 ਜੈਤੋ -(ਫਰੀਦਕੋਟ)

## ਕ੍ਰਿਸ਼ਨ ਯਾਦਗਾਰੀ ਮਨੋਰੋਗ ਕੇਂਦਰ ਬਰਗਾੜੀ ਲਈ ਸਹਾਇਤਾ

1. ਇਕੱਤਰ ਸਿੰਘ ਸਮਾਲਸਰ, ਪਰਮਜੀਤ ਬਰਾੜ ਰੋਡੇ, ਪ੍ਰੇਮ ਸਮਾਲਸਰ, ਪ੍ਰੋ. ਮਲਕੀਤ ਸਿੰਘ ਬਰਾੜ ਖੋਟੇ, ਸੁਰਿੰਦਰ ਪਰਮਾਰ ਜਲੰਧਰ — 50000 ਰੁਪਏ
2. ਜਸਵੰਤ ਮੋਹਾਲੀ ਅਤੇ ਕੁਲਵਿੰਦਰ ਮਲੋਟ ਵੱਲੋਂ ਆਪਣੀ ਮਾਤਾ ਦੇ ਸ਼ਰਧਾਂਜਲੀ ਸਮਾਗਮ ਮੌਕੇ — 500 ਰੁਪਏ

## ਤਰਕਸ਼ੀਲ ਭਵਨ ਬਠਿੰਡਾ ਲਈ ਸਹਾਇਤਾ

| | |
|---|---|
| 1. ਸ਼੍ਰੀ ਰਾਮ ਸਿੰਘ ਨਿਰਮਾਣ, ਪਿੰਡ ਚੁੱਘੇ ਕਲਾਂ | 5,000 |
| 2. ਇੰਜ.ਜੀ.ਐਸ.ਸਿੱਧੂ, ਮੁਲਤਾਨੀਆਂ ਰੋਡ, ਬਠਿੰਡਾ | 1,000 |
| 3. ਸ਼੍ਰੀ ਦਿਲਬਾਗ ਸਿੰਘ, ਪਿੰਡ ਜੀਦਾ | 1,000 |
| 4. ਡਾ. ਨਰਿੰਦਰ ਸਿੰਘ, ਏ.ਡੀ.ਓ. ਬਠਿੰਡਾ | 1,000 |
| 5. ਸ਼੍ਰੀ ਦਰਸ਼ਨ ਸਿੰਘ, ਪੀ.ਟੀ.ਆਈ., ਸ.ਹ.ਸਕੂਲ, ਬੀੜ ਬਹਿਮਣ | 500 |
| 6. ਸ੍ਰੀ ਪਰਮਿੰਦਰ ਸਿੰਘ, ਡਿਪਟੀ ਮੈਨੇਜਰ ਮਿਲਕ ਪਲਾਂਟ ਬਠਿੰਡਾ | 500 |
| 7. ਸ਼੍ਰੀ ਗੁਰਚਰਨ ਸਿੰਘ ਲਾਈਨਮੈਨ, ਪਿੰਡ ਕੋਟ ਬਖਤੂ | 500 |
| 8. ਸ਼੍ਰੀ ਮਨਜੀਤ ਸਿੰਘ ਲੈਕਚਰਾਰ, ਪਿੰਡ ਚੱਕ ਰੁਲਦੂ ਸਿੰਘ ਵਾਲਾ | 500 |
| ਜੋੜ | 10,000 |
| ਪਿਛਲਾ ਜੋੜ | 1,09,050 |
| ਕੁੱਲ ਜੋੜ | 1,19,050 |

## ਸਹਾਇਤਾ

- ਸ਼੍ਰੀ ਦਲੀਪ ਸਿੰਘ ਭਾਈ ਰੂਪਾ ਵੱਲੋਂ ਆਪਣੀ ਲੜਕੀ ਰੁਪਿੰਦਰ ਦੀ ਸ਼ਾਦੀ ਮੌਕੇ ਇਕਾਈ ਭਾਈ ਰੂਪਾ ਨੂੰ — 500ਰੁਪਏ
- ਸ਼੍ਰੀ ਸੁਖਵਿੰਦਰ ਸਿੰਘ ਇਕਾਈ ਟਾਂਗਰਾ ਵੱਲੋਂ ਆਪਣੇ ਪਿਤਾ ਡਾ. ਜਸਵੰਤ ਸਿੰਘ ਦੀ ਯਾਦ ਵਿੱਚ ਸੂਬਾ ਕਮੇਟੀ ਅਤੇ ਮਾਝਾ ਜੋਨ ਨੂੰ ਸਹਾਇਤਾ — 100-100 ਰੁਪਏ
- ਦਲਬੀਰ ਕਟਾਣੀ ਤੇ ਉਸਦੇ ਭਰਾਵਾਂ ਵੱਲੋਂ ਆਪਣੀ ਮਾਤਾ ਦੇ ਸ਼ੋਕ ਸਮਾਗਮ 'ਚ ਸੁਸਾਇਟੀ ਨੂੰ ਸਹਾਇਤਾ — 500 ਰੁਪਏ
- ਜਸਵੰਤ ਮੋਹਾਲੀ ਅਤੇ ਕੁਲਵਿੰਦਰ ਮਲੋਟ ਵੱਲੋਂ ਆਪਣੀ ਮਾਤਾ ਦੇ ਸ਼ੋਕ ਸਮਾਗਮ 'ਚ ਮੈਗ਼ਜ਼ੀਨ ਨੂੰ ਸਹਾਇਤਾ — 500 ਰੁਪਏ
- ਬੀਰ ਸਿੰਘ ਨਿਰਵੈਰ ਮੰਡੀ ਕਲਾਂ (ਬਠਿੰਡਾ) ਵੱਲੋਂ ਆਪਣੇ ਪੋਤੇ ਅਤੇ ਪੋਤੀ ਦੇ ਵਿਆਹਾਂ ਦੀ ਖੁਸ਼ੀ ਵਿੱਚ — 500 ਰੁਪਏ
- ਪਿੰਡ ਰੰਧਾਵਾ ਮਸੰਦਾ (ਜਲੰਧਰ) ਵਿਖੇ ਹੋਏ ਤਰਕਸ਼ੀਲ ਮੇਲੇ ਦੇ ਮੌਕੇ ਪ੍ਰਬੰਧਕਾਂ ਵੱਲੋਂ ਇਕਾਈ ਸੁਨਾਮ ਨੂੰ — 2950 ਰੁਪਏ
- ਬੀਬੀ ਦਮਨਦੀਪ ਅਤੇ ਕਾਕਾ ਪਰਮਿੰਦਰ ਸ਼ੈਰੀ ਵਲੋਂ ਆਪਣੀ ਸ਼ਾਦੀ ਮੌਕੇ ਇਕਾਈ ਸੁਨਾਮ ਨੂੰ — 1100 ਰੁਪਏ

ਜਿਲਦ ਨੰ: 4 ਰਜਿ ਨੰ: PUNPUN/2002/5393 ਅੰਕ ਨੰ: 1

ਕ੍ਰਿਸ਼ਨ ਬਰਗਾੜੀ ਨੂੰ ਯਾਦ ਕਰਦਿਆਂ

# ਵਿਚਾਰ ਦੇ ਰੂਪ ਵਿੱਚ ਕ੍ਰਿਸ਼ਨ ਜਿਉਂਦਾ ਰਹੇਗਾ

*ਡਾ. ਮੌਲੀ ਪਾਲ*

ਸ਼੍ਰੀ ਕ੍ਰਿਸ਼ਨ ਬਰਗਾੜੀ ਜੀ ਦੀ ਮੌਤ ਹੋਣ ਤੋਂ ਬਾਅਦ ਉਨ੍ਹਾਂ ਦੀ ਮ੍ਰਿਤਕ ਦੇਹ ਨੂੰ ਦਾਨ ਕਰਨ ਸੰਬੰਧੀ ਤਰਕਸ਼ੀਲ ਸੁਸਾਇਟੀ ਦੇ ਕੁਝ ਸੀਨੀਅਰ ਆਗੂ ਮੇਰੇ ਕੋਲ ਆਏ। ਉਨ੍ਹਾਂ ਨੇ ਮੈਨੂੰ ਦੱਸਿਆ ਕਿ ਕ੍ਰਿਸ਼ਨ ਬਰਗਾੜੀ ਜੀ ਦੀ ਆਪਣੀ ਇੱਛਾ ਸੀ ਕਿ ਉਹਨਾਂ ਦੀ ਮ੍ਰਿਤਕ ਦੇਹ ਦਾ ਇਸਤੇਮਾਲ ਮੈਡੀਕਲ ਖੋਜ ਕਾਰਜਾਂ, ਮੈਡੀਕਲ ਸਿਖਿਆ ਅਤੇ ਪੂਰੀ ਇਨਸਾਨੀਅਤ ਦੀ ਭਲਾਈ ਲਈ ਕੀਤਾ ਜਾਵੇ ਅਤੇ ਉਸਦੀ ਮਿਤ੍ਰਕ ਦੇਹ ਮੈਡੀਕਲ ਕਾਲਜ ਨੂੰ ਦਾਨ ਦਿੱਤੀ ਜਾਵੇ। ਮੇਰੇ ਲਈ ਇਹ ਬਹੁਤ ਹੀ ਖੁਸ਼ੀ ਭਰੀ ਮਾਨ ਵਾਲੀ ਗੱਲ ਸੀ ਕਿ ਕ੍ਰਿਸ਼ਨ ਬਰਗਾੜੀ ਨੇ ਏਨਾ ਮਹਾਨ ਕੰਮ ਕੀਤਾ ਜਿਸਦਾ ਵਰਣਨ ਲਫ਼ਜਾਂ ਵਿੱਚ ਨਹੀਂ ਕੀਤਾ ਜਾ ਸਕਦਾ। ਮੈਂ ਵਿਦਿਆਰਥੀ, ਡਾਕਟਰਾਂ ਅਤੇ ਨਰਸਾਂ ਨੂੰ ਪੜਾਉਂਦੀ ਹਾਂ। ਮੈਨੂੰ ਇਸ ਸੰਸਥਾ ਵਿੱਚ ਪੜਾਉਂਦਿਆਂ ਤੀਹ ਸਾਲ ਤੋਂ ਵਧੇਰੇ ਸਮਾਂ ਹੋ ਗਿਆ ਹੈ। 1970 ਵਿੱਚ ਜਦੋਂ ਮੈਂ ਅਨਾਟਮੀ ਵਿਭਾਗ ਵਿੱਚ ਕੰਮ ਕਰਨਾ ਸ਼ੁਰੂ ਕੀਤਾ ਉਸ ਸਮੇਂ ਤੋਂ ਹੀ ਮੈਂ ਕਹਿੰਦੀ ਆ ਰਹੀ ਸਾਂ ਕਿ ਜੇ ਕਰ ਸਾਰੇ ਲੋਕ ਆਪਣੇ ਸਰੀਰ ਮਰਨ ਉਪਰੰਤ ਦਾਨ ਕਰ ਦੇਣ ਤਾਂ ਸਾਡੇ ਵਿਭਾਗ ਵਿੱਚ ਖੋਜ ਕਾਰਜਾਂ ਇਨਸਾਨ ਦੀ ਅਵਾਜ ਬਹੁਤੀ ਦੂਰ ਨਹੀਂ ਜਾ ਸਕਦੀ ਇਸੇ ਕਾਰਨ ਸ਼੍ਰੀ ਕ੍ਰਿਸ਼ਨ ਬਰਗਾੜੀ ਦੇ ਸਵੈ ਇੱਛਾ ਨਾਲ ਕੀਤੇ ਸਰੀਰ ਦਾਨ ਤੋਂ ਬਾਅਦ ਇਨ੍ਹਾਂ ਦੀ ਮਿਰਤਕ ਦੇਹ ਪ੍ਰਾਪਤ ਕਰਦਿਆਂ ਬਹੁਤ ਹੀ ਮਾਣ, ਖੁਸ਼ੀ ਅਤੇ ਫ਼ਖਰ ਮਹਿਸੂਸ ਹੋਇਆ ਹੈ।

ਸ਼੍ਰੀ ਕ੍ਰਿਸ਼ਨ ਬਰਗਾੜੀ ਵੱਲੋਂ ਮੌਤ ਤੋਂ ਪਹਿਲਾਂ ਹੀ ਆਪਣੀ ਮ੍ਰਿਤਕ ਦੇਹ ਨੂੰ ਮੈਡੀਕਲ ਖੋਜ ਕਾਰਜਾਂ ਲਈ ਦਾਨ ਕਰਨ ਦੀ ਵਸੀਅਤ ਕਰਨ ਅਤੇ ਉਸਦੇ ਪਰਿਵਾਰ ਵੱਲੋਂ ਇਸਨੂੰ ਪਰਿਵਾਰ ਵੱਲੋਂ ਇਸ ਨੂੰ ਪੂਰਿਆਂ ਕਰਨਾ ਆਪਣੇ ਆਪ ਵਿੱਚ ਬਹੁਤ ਹੀ ਦ੍ਰਿੜਤਾ ਭਰਪੂਰ ਅਤੇ ਮਹਾਨ ਕੰਮ ਹੈ। ਬਹੁਤ ਸਾਰੇ ਲੋਕ ਜਮੀਨ ਜਾਇਦਾਦਾਂ, ਕੋਠੀਆਂ, ਬੰਗਲੇ, ਮਹਿੰਗੀਆਂ ਕਾਰਾਂ ਅਤੇ ਧਨ ਦੌਲਤ ਸਦਕਾ ਆਪਣੀ ਸ਼ਾਨੋ ਸ਼ੌਕਤ ਦਿਖਾਉਂਦੇ ਹਨ। ਪਰ ਕ੍ਰਿਸ਼ਨ ਬਰਗਾੜੀ ਅਤੇ ਉਸਦੇ ਪਰਿਵਾਰ ਮ੍ਰਿਤਕ ਦੇਹ ਦੇ ਰੂਪ ਵਿੱਚ ਸਰੀਰ ਦਾਨ ਕਰਕੇ ਮੈਨੂੰ ਜੋ ਹੀਰਾ ਦਿੱਤਾ ਹੈ ਇਸਦੀ ਕਰੋੜਾਂ ਅਰਬਾਂ ਰੁਪਈਆਂ ਨਾਲ ਵੀ ਤੁਲਨਾ ਨਹੀਂ ਕੀਤੀ ਜਾ ਸਕਦੀ। ਸ਼੍ਰੀ ਕ੍ਰਿਸ਼ਨ ਬਰਗਾੜੀ ਨੇ ਸਭ ਤੋਂ ਮਹਿੰਗੀ, ਕੀਮਤੀ ਅਤੇ ਅਮੁੱਲ ਚੀਜ ਆਪਣਾ ਜਿਸਮ ਮਰਨ ਉਪਰੰਤ ਸਾਨੂੰ ਦਾਨ ਦੇਣ 'ਤੇ ਮੈਂ ਬਹੁਤ ਹੀ ਫ਼ਖਰ ਮਹਿਸੂਸ ਕਰਦੀ ਹਾਂ।

ਤੁਹਾਡੇ ਮਨ ਵਿੱਚ ਇਹ ਸਵਾਲ ਪੈਦਾ ਹੋਇਆ ਹੋਵੇਗਾ ਕਿ ਹੁਣ ਤੁਸੀਂ ਉਸ ਸਰੀਰ ਦਾ ਕੀ ਕਰੋਗੇ? ਇਸ ਦਾ ਜਵਾਬ ਪੰਜ ਗੱਲਾਂ ਵਿੱਚ ਦਿੱਤਾ ਜਾ ਸਕਦਾ ਹੈ। ਪਹਿਲਾਂ ਮੈਡੀਕਲ ਵਿਦਿਆਰਥੀਆਂ ਨੂੰ ਸਰੀਰ ਦੇ ਸਾਰੇ ਹਿੱਸੇ ਵੇਖਣ ਸਮਝਣ ਦਾ ਮੌਕਾ ਮਿਲੇਗਾ। ਦੂਜਾ ਵਿਦਿਆਰਥੀ ਜਿਹੜੇ ਪੜਾਈ ਕਰ ਰਹੇ ਹਨ, ਨੇ ਜਦੋਂ ਅਪ੍ਰੇਸ਼ਨਾਂ ਸਬੰਧੀ ਸਿਖਿਆ ਪ੍ਰਾਪਤ ਕਰਨੀ ਹੁੰਦੀ ਹੈ ਤਾਂ ਉਹ ਮ੍ਰਿਤਕਾਂ ਸਰੀਰਾਂ ਉਪਰ ਹੀ ਕਰਨ ਦੇ ਸਮਰੱਥ ਹੋ ਸਕਦੇ ਹਨ, ਅਪ੍ਰੇਸ਼ਨ ਕਰ ਸਕਦੇ ਹਨ। ਤੀਜਾ ਅਸੀਂ ਲਗਾਤਾਰ ਬੀਮਾਰੀਆਂ ਸਬੰਧੀ ਖੋਜਬੀਨ ਕਰਦੇ ਰਹਿੰਦੇ ਹਾਂ, ਖੋਜਬੀਨ ਜੋ ਅੱਜ ਅਸੀਂ ਕਰਦੇ ਹਾਂ ਅਉਣ ਵਾਲੇ ਸਮੇਂ ਵਿੱਚ ਲੋਕਾਂ ਲਈ ਫਾਇਦੇਮੰਦ ਸਾਬਤ ਹੋਵੇਗੀ। ਚੌਥਾ ਖੋਜ ਕਾਰਜਾਂ ਲਈ ਮੈਡੀਕਲ ਕਾਲਜਾਂ ਵਿੱਚ ਮ੍ਰਿਤਕ ਦੇਹਾਂ ਦੀ ਲਗਾਤਾਰ ਘਾਟ ਬਣੀ ਰਹਿੰਦੀ ਹੈ। ਕ੍ਰਿਸ਼ਨ ਬਰਗਾੜੀ ਦੇ ਇਸ ਮਹਾਨ ਕਦਮ ਸਦਕਾ ਇਸ ਪਾਸੇ ਵੀ ਚੇਤਨਾ ਵਧੇਗੀ ਅਤੇ ਹੋਰ ਵਿਅਕਤੀ ਅੱਗੇ ਅਉਣਗੇ। ਪੰਜਵੀਂ ਗੱਲ, ਦੂਜੇ ਮਰੀਜਾਂ ਦੀ ਮਦਦ ਦੇ ਰੂਪ ਵਿੱਚ ਵੱਖ-ਵੱਖ ਢੰਗਾਂ ਨਾਲ ਇਹ ਸਰੀਰ, ਸਿਰਫ ਸਾਡੇ ਹੀ ਹਸਪਤਾਲ ਵਿੱਚ ਨਹੀਂ ਸਗੋਂ ਇੱਥੋਂ ਪੜ੍ਹਕੇ ਦੂਰ ਦੁਰਾਡੇ ਹਸਪਤਾਲਾਂ ਵਿੱਚ ਗਏ ਡਾਕਟਰ, ਨਰਸਾਂ ਅਤੇ ਟੈਕਨੀਸ਼ੀਅਨਾਂ ਦੇ ਨਾਲ ਹੀ ਕ੍ਰਿਸ਼ਨ ਬਰਗਾੜੀ ਵੀ ਇੱਕ ਵਿਚਾਰ ਅਤੇ ਸਿਖਿਆ ਦੇ ਰੂਪ ਵਿੱਚ ਸਦਾ ਜਿਉਂਦਾ ਰਹੇਗਾ।

*ਮੁੱਖੀ ਅਨਾਟਮੀ ਅਤੇ ਹਿਊਮਨ ਜੈਨੇਟਿਕਸ ਵਿਭਾਗ,*
*ਕ੍ਰਿਸ਼ਚੀਅਨ ਮੈਡੀਕਲ ਕਾਲਜ ਅਤੇ ਹਸਪਤਾਲ, ਲੁਧਿਆਣਾ*

If undelivered please return to :

**Tarksheel**

Tarksheel Bhawan, Tarksheel Chowk,
Sanghera Bye Pass, BARNALA-148101
Post Box No. 55

BOOK POST
(Printed Matter)

TO________________________
________________________
________________________